


੧ ੴ ਸਤਿਗੁਰਪ੍ਰਸਾਦਿ ॥

# ਧਰਮ ਅਤੇ ਸਦਾਚਾਰ


ਲੇਖਕ

ਪ੍ਰਕਾਸ਼ ਸਿੰਘ ਐਮ. ਏ.



ਪ੍ਰਕਾਸ਼ਕ–

ਧਰਮ ਪਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ।

 ੧ ੴ ਵਾਹਿਗੁਰੂ ਜੀ ਕੀ ਫਤਿਹ ॥ 

# ਧਰਮ ਅਤੇ ਸਦਾਚਾਰ

ਧਰਮ ਅਤੇ ਸਦਾਚਾਰ ਦਾ ਆਦਿ ਜੁਗਾਦਿ ਦਾ ਮੇਲ ਹੈ। ਹਰ ਧਰਮ ਅਨੁਸਾਰ ਸਦਾਚਾਰ ਜੀਵਨ ਦਾ ਇਕ ਬਹੁਤ ਹੀ ਜ਼ਰੂਰੀ ਅੰਗ ਹੈ। ਧਰਮ ਕੀ ਹੈ? ਜੀਵਨ ਨੂੰ ਸਭ ਤੋਂ ਚੰਗੇ ਢੰਗ ਨਾਲ ਜੀਣ ਤੇ ਇਸ ਦੁਆਰਾ ਸੱਚ ਦੀ ਪਛਾਣ ਦਾ ਨਾਮ ਧਰਮ ਹੈ। ਧਰਮ ਦਾ ਮਨੋਰਥ ਕੁਝ ਪ੍ਰਾਪਤ ਕਰਨ ਨਾਲੋਂ ਵਧੇਰੇ ਕੁਝ ਬਣਨਾ ਹੈ, ਕੁਝ ਹੋਣਾ ਹੈ। ਧਰਮ ਜੀਵਨ ਜਾਚ ਸਿਖਾਂਦਾ ਹੈ। ਸੱਚਾ ਸੁਚਾ ਜੀਵਨ ਤਾਂ ਹੀ ਹੈ ਜੇ ਆਚਰਣ ਉੱਚਾ ਹੈ। ਸਦਾਚਾਰ ਚੰਗੇ ਜੀਵਨ ਦੀ ਨੀਂਹ ਹੈ। ਵਾਹਿਗੁਰੂ ਨਾਲ ਲਿਵ ਤੇ ਪ੍ਰੇਮ ਭਗਤੀ ਹੈ, ਸਿਮਰਨ ਹੈ। ਮਨੁਖਾਂ ਨਾਲ ਚੰਗੇ ਵਰਤਾਓ ਦਾ ਨਾਂ ਸਦਾਚਾਰ ਹੈ, ਇਖਲਾਕ ਹੈ। ਭਗਤੀ ਤੇ ਸਦਾਚਾਰ ਦਾ ਸੁਮੇਲ ਹੈ ਧਰਮ। ਨਿਰਾ ਭਗਤੀ ਦਾ ਨਾਂ ਧਰਮ ਨਹੀਂ। ਧਰਮ ਸਾਡੇ ਸਮਾਜਕ ਨਿਯਮਾਂ ਦਾ ਜਨਮ ਦਾਤਾ ਹੈ। ਸਦਾਚਾਰ ਇਸ ਦਾ ਇਕ ਜ਼ਰੂਰੀ ਤੇ ਅਨਖਿੜਵਾਂ



255

ਅੰਗ ਹੈ। ਜੋ ਮਨੁਖ ਧਰਮ ਤੇ ਨਿਸਚਾ ਰਖਦਾ ਹੈ, ਧਰਮ ਦਾ ਧਾਰਨੀ ਹੈ ਤੇ ਧਰਮ ਅਨੁਸਾਰ ਪਵਿਤਰ ਤੇ ਅਮਲੀ ਜੀਵਨ ਬਤੀਤ ਕਰਦਾ ਹੈ, ਉਹ ਸੁਤੇ-ਸਿਧ ਸਦਾਚਾਰੀ ਬਣ ਜਾਂਦਾ ਹੈ। ਧਰਮ ਦੀ ਸੂਝ ਤੇ ਵਰਤੋਂ ਨਾਲ ਹੀ ਤਾਂ ਇਖ਼ਲਾਕ ਬਣਦਾ ਹੈ। ਇਕ ਸਦਾਚਾਰੀ ਹੀ ਧਰਮੀ ਹੋ ਸਕਦਾ ਹੈ । ਕੋਈ ਵਿਭਚਾਰੀ ਧਰਮੀ ਨਹੀਂ ਹੋ ਸਕਦਾ। ਧਰਮ ਤੇ ਸਦਾਚਾਰ ਲਾਜ਼ਮ ਮਲਜ਼ੂਮ ਹਨ।

## ਸਦਾਚਾਰ ਕੀ ਹੈ ?

ਸਦਾਚਾਰ ਕੀ ਹੈ ? ਸਦਾਚਾਰ ਨੂੰ ਵਖ ਵਖ ਚਿੰਤਕਾਂ ਨੇ ਵਖ ਵਖ ਰੂਪ ਵਿਚ ਬਿਆਨ ਕੀਤਾ ਹੈ–

"ਜਦ ਮਨ ਤੇ ਇੰਦਰੀਆਂ 'ਨਿਰਮਲ' ਬੁਧੀ ਦੇ ਅਧੀਨ ਰਹਿ ਕੇ ਕਰਮ ਕਰਦੀਆਂ ਹਨ, ਓਦੋਂ ਤੀਕ ਮਨੋਂ-ਕਾਮਨਾਵਾਂ ਪਵਿਤਰ ਰਹਿੰਦੀਆਂ ਹਨ। ਇਸ ਤਰ੍ਹਾਂ ਦੇ ਕਰਮ ਹੀ ਸਦਾਚਾਰ ਬਣਾਂਦੇ ਹਨ। ਪਰ ਜੇ ਇਸ ਦੇ ਵਿਰੁਧ ਕਰਮ ਕੀਤੇ ਜਾਣ ਤਾਂ ਉਹ ਵਿਭਚਾਰ ਹੈ।"*

ਇਸ ਕਥਨ ਅਨੁਸਾਰ ਨਿਰਮਲ ਬੁਧੀ ਅਧੀਨ ਕੀਤੇ ਕਰਮ ਹੀ ਸਦਾਚਾਰ ਹੈ।

ਅਰਸਤੂ ਨੇ ਸਦਾਚਾਰ ਦੀ ਨੀਂਹ ਦੋ ਗਲਾਂ ਤੇ ਦਸੀ ਹੈ! 'ਪਹਿਲਾ ਇਹ ਕਿ ਮਨੁਖ ਦੇ ਕੀ ਫਰਜ਼ ਹਨ ਤੇ ਦੂਜਾ ਇਹ ਕਿ ਸਮੁਚੀ ਭਲਾਈ ਕਿਸ ਗਲ ਵਿਚ ਹੈ।' ਭਾਵ ਇਹ ਕਿ ਮਨੁਖ ਪਹਿਲਾਂ ਤਾਂ ਆਪਣੇ ਫਰਜ਼ਾਂ ਦੀ ਪਛਾਣ ਕਰੇ ਤੇ ਫਿਰ ਉਨ੍ਹਾਂ ਦੀ ਵਰਤੋਂ ਨਾ-ਸਿਰਫ਼ ਆਪਣੀ ਭਲਾਈ ਲਈ ਹੀ ਕਰੇ, ਸਗੋਂ ਮਨੁਖਤਾ ਦੀ ਭਲਾਈ ਲਈ। ਕਈ ਵੇਰਾਂ ਤਾਂ ਆਪਣੇ ਨਿੱਜੀ ਲਾਭ ਹੋਰਾਂ ਦੀ ਭਲਾਈ ਖਾਤਰ ਵਾਰਨੇ ਪੈਂਦੇ ਹਨ। ਇਸ ਤੋਂ ਉੱਚਾ ਹੋਰ ਆਚਰਣ ਕੀ ਹੋ ਸਕਦਾ ਹੈ ?

ਕੁਝ ਪਛਮੀ ਵਿਦਵਾਨਾਂ ਨੇ ਸਦਾਚਾਰ ਦੇ ਲੱਛਣ ਇੰਜ ਦਸੇ ਹਨ:

---

*ਗੀਤਾ ਰਹਸਯ, ਪੰਨਾ ੧੩੨ ।

'ਜਿਨ੍ਹਾਂ ਅਸੂਲਾਂ ਤੇ ਨਿਯਮਾਂ ਅਨੁਸਾਰ ਮਨੁਖ ਸ਼ਖਸੀ ਰੂਪ ਵਿਚ ਤੇ ਸਮਾਜਕ ਤੌਰ ਤੇ ਹਰ ਪੱਖ ਤੋਂ ਉਨਤੀ ਕਰੇ ਅਤੇ ਆਪਣੇ ਜੀਵਨ ਵਿਚ ਸੱਚਾ ਸੁਖ ਪ੍ਰਾਪਤ ਕਰੇ ਇਸ ਦਾ ਨਾਂ ਸਦਾਚਾਰ ਹੈ।'

ਸਦਾਚਾਰ ਦੇ ਲੱਛਣ ਜਾਂ ਤਾਰੀਫ਼ ਕੁਝ ਵੀ ਕਰੋ ਇਸ ਦੀ ਨੀਂਹ ਧਰਮ ਤੇ ਹੀ ਹੈ। ਇੰਜ ਹੀ ਧਰਮ ਦੀ ਤਾਰੀਫ਼ ਕਿਸੇ ਤਰ੍ਹਾਂ ਕਰੋ ਸਦਾਚਾਰ ਇਸਦਾ ਇਕ ਜ਼ਰੂਰੀ ਅੰਗ ਹੈ।

## ਇਕ ਆਮ ਭੁਲੇਖਾ—

ਅਜੋਕੇ ਕਈ ਚਲਾਕ, ਘੁੰਤਰੀ ਪੜ੍ਹੇ-ਲਿਖੇ ਬੰਦੇ ਇਹੋ ਜਹੀਆਂ ਗੱਲਾਂ ਕਹਿੰਦੇ ਸੁਣੀਦੇ ਹਨ:—

"ਸਾਨੂੰ ਆਪਣਾ ਚਾਲਚਲਨ ਠੀਕ ਰਖਣਾ ਚਾਹੀਦਾ ਹੈ, 'ਧਰਮ' ਦਾ ਇਸ ਨਾਲ ਕੋਈ ਸੰਬੰਧ ਨਹੀਂ"। 'ਜ਼ਿੰਦਗੀ ਕਿਵੇਂ ਬਤੀਤ ਕਰਨੀ ਹੈ ਇਹ ਇਕ ਜ਼ਾਤੀ ਮਾਮਲਾ ਹੈ, ਮੈਂ ਜਿਵੇਂ ਚਾਹਵਾਂਗਾ ਕਰਾਂਗਾ॥' 'ਮੈਨੂੰ ਕਿਸੇ ਉਪਦੇਸ਼ ਦੀ ਲੋੜ ਨਹੀਂ। ਮੈਨੂੰ ਅਕਲ ਤੇ ਸੂਝ ਹੈ। ਮੈਂ ਨਿਰਣਯ ਕਰ ਸਕਦਾ ਹਾਂ ਕਿ ਮੇਰੇ ਲਈ ਕੀ ਠੀਕ ਹੈ ਤੇ ਕੀ ਗ਼ਲਤ।' ਆਦਿ।

ਇਸ ਨੁਕਤੇ ਬਾਰੇ ਚੰਗੀ ਤਰ੍ਹਾਂ ਵਿਚਾਰ ਕਰਨੀ ਜ਼ਰੂਰੀ ਹੈ। ਇਨ੍ਹਾਂ ਗਲਾਂ ਬਾਰੇ ਸਾਨੂੰ ਸਪਸ਼ਟ ਹੋਣਾ ਚਾਹੀਦਾ ਹੈ, ਜਿਸ ਲਈ ਸੂਝ ਤੇ ਗਿਆਨ ਦੀ ਲੋੜ ਹੈ। ਇਹ ਸਮਝਣਾ ਕਿ ਕਿਸੇ ਮਨੁਖ ਦਾ ਜੀਵਨ ਕੇਵਲ ਉਸ ਦੀ ਜ਼ਾਤ ਨਾਲ ਹੀ ਸੰਬੰਧ ਰਖਦਾ ਹੈ ਅਤੇ ਇਸ ਵਿਚ ਹੋਰਾਂ ਦਾ ਕੋਈ ਦਖਲ ਨਹੀਂ, ਜਾਂ ਇਸ ਨਾਲ ਧਰਮ ਦਾ ਕੋਈ ਵਾਸਤਾ ਨਹੀਂ; ਇਕ ਵਡਾ ਭੁਲੇਖਾ ਹੀ ਨਹੀਂ, ਸਗੋਂ ਰਬ ਵਲੋਂ ਸੌਂਪੇ ਗਏ ਫਰਜ਼ਾਂ ਦੀ ਕੋਤਾਹੀ ਵੀ। ਜੋ ਆਪਣੇ ਫਰਜ਼ ਦੀ ਪਛਾਣ ਨਹੀਂ ਕਰਦੇ ਤੇ ਆਪਣੇ ਜੀਵਨ ਨੂੰ ਕੇਵਲ ਨਿੱਜੀ ਤੇ ਸੁਆਰਥੀ ਜੀਵਨ ਕਰਕੇ ਹੀ ਬਤੀਤ ਕਰਨ ਦਾ ਉਦੇਸ਼ ਹੀ ਮੁਖ ਰਖਦੇ ਹਨ ਉਹ ਸਮਾਜ ਦੀ ਉੱਨਤੀ ਤੇ ਭਲਾਈ ਵਿਚ ਰੁਕਾਵਟ ਬਣਦੇ ਹਨ, ਮਨੁਖਤਾ ਦੇ ਸੁਧਾਰ ਲਈ ਔਕੜਾਂ ਖੜੀਆਂ ਕਰਦੇ ਹਨ। ਅਜੇਹੇ ਭੁਲੇਖੇ ਸਮੁਚੇ ਸਮਾਜ ਨੂੰ ਹੀ ਨਹੀਂ ਸਗੋਂ

ਉਨ੍ਹਾਂ ਮਨੁਖਾਂ ਨੂੰ ਭੀ ਨੁਕਸਾਨ ਪਹੁੰਚਾਂਦੇ ਹਨ ਜੋ ਆਪ ਇਨ੍ਹਾਂ ਦਾ ਪਰਚਾਰ ਕਰਦੇ ਹਨ। ਜੋ ਮਨੁਖ ਇਹ ਸਮਝਦਾ ਹੈ ਕਿ ਉਸ ਨੂੰ ਸਭ ਸੂਝ ਤੇ ਅਕਲ ਹੈ ਤੇ ਉਹ ਚੰਗੇ ਮੰਦੇ ਦਾ ਫੈਸਲਾ ਕਰ ਸਕਦਾ ਹੈ ਉਸ ਨੇ ਆਪਣਾ ਕਲਿਆਣ ਤਾਂ ਕੀ ਕਰਨਾ ਹੈ, ਦੂਜਿਆਂ ਦੀ ਉੱਨਤੀ ਤੇ ਬਿਹਤਰੀ ਵਿਚ ਵੀ ਰੋੜਾ ਬਣਦਾ ਹੈ।

## ਆਚਰਣ ਸੰਬੰਧਕ ਗੁਣ ਹੈ—

ਸਮਾਜ ਵਿਚ ਦੋ ਪਰਕਾਰ ਦੇ ਮਨੁਖ ਹਨ। ਚੰਗੇ ਤੇ ਮੰਦੇ। ਇਕੱਲਾ ਮਨੁਖ ਪਾਪੀ ਤੇ ਪੁੰਨੀ ਨਹੀਂ ਹੋ ਸਕਦਾ। ਕਿਸੇ ਸਮਾਜਹੀਣ ਸੁੰਨਸਾਨ ਥਾਂ ਤੇ ਜੇ ਕੋਈ ਮਨੁਖ ਜਾ ਕੇ ਰਹਿਣ ਲਗ ਜਾਏ, ਜਿਥੇ ਹੋਰ ਕੋਈ ਮਨੁਖ ਨਹੀਂ ਰਹਿੰਦਾ ਤਾਂ ਉਸ ਦੇ ਆਚਰਣ ਤੇ ਕਿਸੇ ਹੋਰ ਦਾ ਪ੍ਰਭਾਵ ਨਹੀਂ ਪਏਗਾ ਅਤੇ ਨਾਹੀਂ ਉਸ ਦੇ ਆਚਰਣ ਦਾ ਕਿਸੇ ਹੋਰ ਉਤੇ ਹੀ ਪ੍ਰਭਾਵ। ਅਜੇਹੀ ਹਾਲਤ ਵਿਚ ਮਨੁਖ ਸਿਆਣਾ ਜਾਂ ਮੂਰਖ ਭਾਵੇਂ ਅਖਵਾ ਸਕੇ, ਚੰਗੇ ਜਾਂ ਮੰਦੇ ਆਚਰਣ ਵਾਲਾ ਨਹੀਂ ਹੋ ਸਕਦਾ। ਪਵਿਤਰ ਜਾਂ ਅਪਵਿਤਰ ਜੀਵਨ ਲਈ, ਨੇਕੀ ਜਾਂ ਬਦੀ ਲਈ ਹੋਰਾਂ ਨਾਲ ਸੰਬੰਧ ਜ਼ਰੂਰੀ ਹੈ। ਇਕ ਇਕੱਲੇ ਨਾਲ ਚੰਗੇ ਮੰਦੇ ਸੰਬੰਧ ਜੋੜਨੇ ਅਸੰਭਵ ਹਨ। ਸਚ ਬੋਲਣਾ ਇਕ ਚੰਗਾ ਗੁਣ ਹੈ ਤੇ ਝੂਠ ਇਕ ਭੈੜੀ ਆਦਤ ਹੈ। ਪਰਉਪਕਾਰ ਕਰਨਾ ਚੰਗਿਆਈ ਹੈ ਤੇ ਚੋਰੀ ਇਕ ਮਾੜਾ ਕੰਮ ਹੈ। ਪਰ ਜਿਥੇ ਇਕ ਇਕੱਲਾ ਮਨੁਖ ਹੀ ਹੋਵੇ ਉਹ ਕਿਸ ਨਾਲ ਸਚ ਜਾਂ ਝੂਠ ਬੋਲੇਗਾ? ਕਿਸ ਲਈ ਉਪਕਾਰ ਕਰੇਗਾ? ਜਾਂ ਕਿਸ ਦੀ ਚੋਰੀ ਕਰ ਸਕੇਗਾ? ਸਪਸ਼ਟ ਹੈ ਕਿ ਆਚਰਣ ਇਕ ਸੰਬੰਧਕ ਗੁਣ ਹੈ।

ਜੋ ਇਹ ਕਹਿੰਦੇ ਹਨ ਕਿ ਧਰਮ ਦਾ ਸਦਾਚਾਰ ਨਾਲ ਕੋਈ ਸੰਬੰਧ ਨਹੀਂ, ਆਮ ਕਰਕੇ ਨਾਸਤਕ ਹੀ ਹੁੰਦੇ ਹਨ। ਅਜੇਹੇ ਨੁਕਤਾਚੀਨ ਕਹਿੰਦੇ ਹਨ ਕਿ ਮਨੁਖ ਦੇ ਆਚਰਣਕ ਉੱਨਤੀ, ਵਿਰਸੇ ਵਿਚ ਮਿਲੇ ਖਾਨਦਾਨੀ ਗੁਣਾਂ ਜਾਂ ਫਿਰ ਵਾਤਾਵਰਣ ਤੋਂ ਮਿਲੇ ਪਰਭਾਵਾਂ ਤੇ ਹੀ ਨਿਰਭਰ ਹੈ। ਧਰਮ ਦਾ ਇਸ ਵਿਚ ਕੋਈ ਦਖਲ ਨਹੀਂ। ਉਹ ਕਹਿੰਦੇ

ਹਨ ਕਿ ਇਖਲਾਕ ਨੇ ਧਰਮ ਤੋਂ ਪਹਿਲਾਂ ਜਨਮ ਲਿਆ। ਇਹ ਠੀਕ ਹੈ ਕਿ ਆਚਰਣ ਦੀ ਉਸਾਰੀ ਵਿਚ ਖਾਨਦਾਨੀ ਖਸਲਤਾਂ ਤੇ ਵਾਤਾਵਰਣ ਤੋਂ ਮਿਲੇ ਪਰਭਾਵਾਂ ਦਾ ਬਹੁਤ ਹਥ ਹੈ ਪਰ ਧਰਮ ਨੂੰ ਇਖਲਾਕ ਤੋਂ ਵਖ ਸਮਝਣਾ ਅਗਿਆਨਤਾ ਹੈ ਤੇ ਇਸ ਗਲ ਦਾ ਪਰਚਾਰ ਭੋਲੇ ਤੇ ਅਨਜਾਣ ਲੋਕਾਂ ਨੂੰ ਟਪਲੇ ਵਿਚ ਪਾਣਾ ਹੈ ਜੋ, ਰੱਬ ਜਾਂ ਧਰਮ ਨੂੰ ਨਹੀਂ ਮੰਨਦੇ, ਉਹ ਸਦਾਚਾਰ ਵਿਚ ਧਰਮ ਦੇ ਦਖਲ ਨੂੰ ਭਲਾ ਕਿਉਂ ਮੰਨਣਗੇ ? ਜ਼ਰਾ ਗਹੁ ਨਾਲ ਵਿਚਾਰੀਏ ਤੇ ਵਖ ਵਖ ਧਰਮਾਂ ਦੇ ਇਤਿਹਾਸ ਤੇ ਨਜ਼ਰ ਮਾਰੀਏ ਤਾਂ ਸਿਧ ਹੋਏਗਾ ਕਿ ਸਦਾਚਾਰ ਨੇ ਧਰਮ ਦੇ ਨਾਲ ਹੀ ਜਨਮ ਲਿਆ । ਧਰਮ ਤੋਂ ਸਦਾਚਾਰ ਅੱਡ ਨਹੀਂ ਤੇ ਸਦਾਚਾਰ ਤੋਂ ਧਰਮ ਵਖਰਾ ਨਹੀਂ ।

'ਮੈਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ ?' ਇਹ ਵਿਚਾਰ ਆਚਰਣ ਦੀ ਜੜ੍ਹ ਹੈ। ਇਸ ਦੀ ਸੂਝ ਮਨੁਖ ਨੂੰ ਧਰਮ ਸਿਖਾਂਦਾ ਹੈ। ਇਹ ਠੀਕ ਹੈ ਕਿ ਅਕਲ ਤਾਂ ਹਰ ਕੋਈ ਵਰਤ ਸਕਦਾ ਹੈ ਪਰ ਅਕਲ ਨੂੰ ਕਿਹੜੀ ਕਸਵਟੀ ਤੇ ਵਰਤਣਾ ਹੈ ? ਧਰਮ ਹੀ ਨੇਮ ਘੜਦਾ ਹੈ। ਧਰਮ ਹੀ ਚੰਗੇ ਮੰਦੇ ਤੇ ਨੇਕੀ ਬਦੀ ਦਾ ਨਿਰਣਾ ਕਰਦਾ ਹੈ। ਜੇ ਇਉਂ ਕਹਿ ਲਈਏ ਤਾਂ ਗਲਤ ਨਹੀਂ ਹੋਏਗਾ ਕਿ ਧਰਮ ਦਾ ਅਮਲੀ ਰੂਪ ਸਦਾਚਾਰ ਹੈ ।

## ਜ਼ਾਤੀ ਤੇ ਕੌਮੀ ਆਚਰਣ—

ਸਮਾਜ ਕੀ ਹੈ ? ਪੰਥ ਕੀ ਹੈ ? ਕੌਮ ਕੀ ਹੈ ? ਇਹ ਸਭ ਇਕ ਜਾਂ ਦੂਜੇ ਰੂਪ ਵਿਚ ਮਨੁਖਾਂ ਦੇ ਸਮੂਹ ਹੀ ਹਨ। ਚੰਗੇ ਤੇ ਸਦਾਚਾਰੀ ਮਨੁਖ ਚੰਗਾ ਸਮਾਜ, ਚੰਗਾ ਪੰਥ ਤੇ ਚੰਗੀ ਕੌਮ ਬਣਾਂਦੇ ਹਨ। ਆਚਰਣ-ਹੀਣ ਮਨੁਖ ਸਮਾਜ ਨੂੰ, ਪੰਥ ਨੂੰ ਤੇ ਕੌਮ ਨੂੰ ਅਧੋਗਤੀ ਵਲ ਲਿਜਾਂਦੇ ਹਨ। ਆਚਰਣ ਦਾ ਸੰਬੰਧ ਹਰ ਇਕ ਦੇ ਆਪਣੇ ਜੀਵਨ ਤੇ ਨਿਜੀ ਸ਼ਖਸੀਅਤ ਨਾਲ ਬਹੁਤ ਡੂੰਘਾ ਹੈ ਪਰ ਹਰ ਇਕ ਦੇ ਆਚਰਣ ਦਾ ਅਸਰ ਚਾਰ ਚੁਫੇਰੇ ਪੈਂਦਾ ਹੈ। ਇਕ ਸਦਾਚਾਰੀ ਸਮਾਜਕ ਮੰਡਲ ਨੂੰ 'ਸੁਗੰਧ' ਦੇਂਦਾ

ਹੈ ਤੇ ਇਕ ਵਿਭਚਾਰੀ 'ਦੁਰਗੰਧ' ਫੈਲਾਂਦਾ ਹੈ। ਹਰ ਇਕ ਵਿਅਕਤੀ ਦੇ ਆਚਰਣ ਦੀ ਉਨਤੀ, ਨਿਜੀ ਪ੍ਰਸੰਨਤਾ ਤੇ ਦ੍ਰਿੜ੍ਹਤਾ ਵਿਚ ਸਮੁਚੇ ਸਮਾਜ ਦਾ ਭਲਾ ਹੈ, ਪੰਥ ਦੀ ਚੜ੍ਹਦੀ ਕਲਾ ਹੈ ਤੇ ਕੌਮ ਦਾ ਕਲਿਆਣ ਹੈ।

ਸਪੱਸ਼ਟ ਹੈ ਕਿ ਮਨੁਖਾਂ ਦਾ ਸਾਂਝਾ ਆਚਰਣ ਤੇ ਸਮੁਚਾ ਵਤੀਰਾ ਕੌਮੀ ਆਚਰਣ ਬਣਾਂਦਾ ਹੈ। ਸਾਡਾ ਨਿਤ ਦਾ ਕਾਰ-ਵਿਹਾਰ ਲੈਣ-ਦੇਣ, ਬੋਲ-ਚਾਲ ਕੌਮੀ ਆਚਰਣ ਦੇ ਜ਼ਰੂਰੀ ਅੰਗ ਹਨ। ਕੌਮੀ ਆਚਰਣ ਹੀ ਕਿਸੇ ਦੇਸ਼ ਦੀ ਇੱਜ਼ਤ, ਅਣਖ ਤੇ ਸ਼ਕਤੀ ਦਾ ਸੂਚਕ ਹੁੰਦਾ ਹੈ। ਕਿਸੇ ਦੇਸ਼ ਦੀ ਉੱਨਤੀ ਤੇ ਕੌਮ ਉਸਾਰੀ ਲਈ ਨਵੀਆਂ ਨਵੀਆਂ ਵਿਉਂਤਾਂ, ਵਿਗਿਆਨਕ ਕਾਢਾਂ ਤੇ ਰਾਜਨੀਤਕ ਗਠ-ਜੋੜ ਜ਼ਰੂਰੀ ਗਲਾਂ ਹਨ, ਪਰ ਇਨ੍ਹਾਂ ਤੋਂ ਭੀ ਜ਼ਿਆਦਾ ਜ਼ਰੂਰੀ ਹੈ, ਕੌਮੀ ਆਚਰਣ; ਜੋ ਕਿ ਕਿਸੇ ਦੇਸ਼ ਦੇ ਸਤਿਕਾਰ ਤੇ ਸਦੀਵ ਕਾਲ ਉੱਨਤੀ ਤੇ ਖੁਸ਼ਹਾਲੀ ਦਾ ਇਕ ਪਰਬਲ ਸਾਧਨ ਹੈ। ਕੌਮੀ ਆਚਰਣ ਦੇ ਵਿਸ਼ਿਸ਼ ਤਤ ਹਨ: ਸੱਚ ਤੇ ਨਿਆਂ, ਪ੍ਰੇਮ ਤੇ ਦ੍ਰਿੜ੍ਹਤਾ ਸ੍ਵੈਮਾਨ ਤੇ ਆਜ਼ਾਦੀ। ਜਿਸ ਕੌਮ ਕੋਲ ਇਹ ਗੁਣ ਹਨ ਉਹ ਕਿਸੇ ਭੀ ਵਕਤ, ਨੇਕੀ ਤੇ ਸਚਾਈ ਲਈ ਵਡੀ ਤੋਂ ਵਡੀ ਕੁਰਬਾਨੀ ਕਰ ਸਕਦੀ ਹੈ ਤੇ ਆਪਣੇ ਹੱਕਾਂ ਦੀ ਰਾਖੀ ਲਈ ਮਰ ਮਿਟਣ ਲਈ ਤਿਆਰ ਹੋ ਸਕਦੀ ਹੈ, ਸਗੋਂ ਇਉਂ ਕਹੋ ਕਿ ਇਨ੍ਹਾਂ ਗੁਣਾਂ ਵਾਲੀ ਕੌਮ ਹਰ ਚੰਗੇ ਕੰਮ ਤੇ ਹਰ ਤਰ੍ਹਾਂ ਦੀ ਕੁਰਬਾਨੀ ਲਈ ਤਿਆਰ-ਬਰ-ਤਿਆਰ ਰਹਿੰਦੀ ਹੈ।

## ਸ਼ੁਭ ਅਮਲਾਂ ਤੇ ਜ਼ੋਰ—

ਕੋਈ ਕੌਮ ਮਾੜੀ ਜਾਂ ਚੰਗੀ ਨਹੀਂ। ਉਸਦਾ ਸਮੁਚਾ ਆਚਰਣ ਉਸ ਨੂੰ ਚੰਗਾ ਜਾਂ ਮੰਦਾ ਬਣਾਂਦਾ ਹੈ। ਇਹੀ ਗਲ ਵਖ ਵਖ ਧਰਮਾਂ ਦੇ ਮੰਨਣ ਵਾਲਿਆਂ ਤੇ ਢੁਕਦੀ ਹੈ। ਸਾਹਿਬ ਸਤਿਗੁਰੂ ਨਾਨਕ ਦੇਵ ਜਦ ਮੱਕੇ ਗਏ ਤਾਂ ਓਥੇ ਹਾਜੀਆਂ ਨੇ ਪੁਛਿਆ ਕਿ ਹਿੰਦੂ ਚੰਗੇ ਹਨ ਕਿ ਮੁਸਲਮਾਨ ਤਾਂ ਗੁਰੂ ਬਾਬੇ ਨੇ ਉਤਰ ਦਿਤਾ ਕਿ ਸ਼ੁਭ ਅਮਲਾਂ ਵਾਲੇ ਚੰਗੇ ਹਨ, ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ :—

ਪੁਛਨਿ 'ਖੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਨੋਈ ?
ਬਾਬਾ ਆਖੇ ਹਾਜੀਆ: 'ਸੁਭਿ ਅਮਲਾ ਬਾਝੋ ਦੋਵੇ ਰੋਈ ॥'

ਸਤਿਗੁਰੂ ਨਾਨਕ ਦੇਵ ਨੇ ਅਮਲਾਂ ਤੇ ਜ਼ੋਰ ਦਿਤਾ। ਗੁਰੂ ਸਾਹਿਬ ਦਾ ਚਲਾਇਆ ਹੋਇਆ ਸਿਖ ਧਰਮ ਇਕ ਅਮਲੀ ਧਰਮ ਹੈ। ਇਸ ਵਿਚ ਕੋਈ ਵਲ-ਪੇਚ ਨਹੀਂ, ਗੁੰਝਲਾਂ ਨਹੀਂ, ਮਿਥਿਹਾਸਕ ਫ਼ਲਸਫ਼ਾ ਨਹੀਂ। ਇਹ ਧਰਮ ਹਰ ਇਕ ਦਾ ਧਰਮ ਹੈ। 'ਸਗਲ ਸੰਗਿ ਹਮ ਕਉ ਬਨਿ ਆਈ' ਇਸ ਦਾ ਉਪਦੇਸ਼ ਹੈ। ਗੁਰੂ ਨਾਨਕ ਦੇਵ ਜੀ ਨੇ ਬਣਾਉਟੀ ਧਰਮ ਦਾ ਖੰਡਨ ਕੀਤਾ। ਪ੍ਰੋਹਤ ਜਾਤੀ ਦੇ ਉੱਚੇ ਅਧਿਕਾਰਾਂ ਦੇ ਦਾਅਵੇ ਨੂੰ ਅਸਵੀਕਾਰ ਕੀਤਾ। ਨਿਰੇ ਕਰਮ ਕਾਂਡ, ਥੋਥੇ ਗਿਆਨ, ਹਠ-ਯੋਗ ਜਾਂ ਕਟਰ-ਪੰਥ ਦੇ ਅਡੰਬਰ ਤੇ ਭੇਖ ਦੇ ਪੇਚ ਲਾਹ ਕੇ ਪਰੇ ਸੁਟੇ। ਮਨੁਖਤਾ ਨੂੰ ਪਰਧਾਨਤਾ ਦਿਤੀ ਅਤੇ ਮਨੁਖਾਂ ਨੂੰ ਮਨੁਖਾਂ ਨਾਲ ਸੱਚਾ ਪਿਆਰ ਸਿਖਾਇਆ। ਸੱਚੀ ਜੀਵਨ ਜਾਚ ਦਸੀ। ਜੀਵਨ ਦਾ ਸਹਿਜ ਸਰੂਪ ਨਿਖਾਰਨ ਲਈ ਅਮਲੀ ਧਰਮ ਉਪਰ ਵਿਸ਼ੇਸ਼ ਜ਼ੋਰ ਦਿਤਾ। 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਕਹਿ ਕੇ 'ਸਚੁ ਆਚਾਰੁ' ਨੂੰ ਹੀ ਸਭ ਤੋਂ ਉਪਰ ਥਾਂ ਦਿਤੀ। ਜਾਤ ਪਾਤ, ਦੁਨਿਆਵੀ ਰੁਤਬੇ, ਕਿੱਤੇ ਜਾਂ ਪੇਸ਼ੇ ਜਾਂ ਮਾਇਕ ਵਡਿਆਈ ਦੀ ਥਾਂ ਸੱਚੇ ਆਚਾਰ, ਸੁਚੇ ਵਿਵਹਾਰ, ਦਇਆ, ਨਾਮ, ਸੇਵਾ ਆਦਿ ਨੂੰ ਉਸਾਰੀ ਦਾ ਆਧਾਰ ਮੰਨਿਆ।

ਗੁਰੂ ਨਾਨਕ ਦੇਵ ਜੀ ਨੇ ਧਾਰਮਕ ਫ਼ਲਸਫ਼ੇ ਨੂੰ ਜੀਵਨ ਦੇ ਅੰਗ ਸੰਗ ਚਲਣ ਦੀ ਸਮਰਥਾ ਦਿਤੀ। ਇਹ ਧਾਰਮਕ ਫਲਸਫ਼ਾ ਹੈ 'ਗੁਰਮਤਿ' ਇਹ ਗੁਰਮਤਿ ਦਾ 'ਗਾਡੀ ਰਾਹ' ਤੇ ਸੱਚ ਦਾ ਮਾਰਗ ਹੈ, ਜਿਸ ਤੇ ਤੁਰਿਆਂ ਸਚੇ ਆਚਾਰ ਤੇ ਸਵੈਮਾਣ-ਭਰਪੂਰ ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਇਸ ਮਾਰਗ ਤੇ ਰੱਬ ਦੀ ਰਜ਼ਾ, ਵਿਸ਼ਵਾਸ ਤੇ ਚੜ੍ਹਦੀ ਕਲਾ ਦੇ ਨਾਲ ਨਾਲ ਸੇਵਾ ਤੇ ਕੁਰਬਾਨੀ ਦਾ ਜਜ਼ਬਾ ਭੀ ਮਿਲਦਾ ਹੈ।

ਗੁਰਬਾਣੀ ਵਿਚ ਇਸ ਦਾ ਸਰਲ ਰੂਪ ਇਉਂ ਦਸਿਆ ਹੈ :

ਹਿਰਦੈ ਸਚੁ ਏਹ ਕਰਣੀ ਸਾਰ ॥
ਹੋਰੁ ਸਭ ਪਖੰਡੁ ਪੂਜ ਖੁਆਰੁ ॥

ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥
ਘਰਿ ਬਾਹਰਿ ਏਕੋ ਕਰਿ ਜਾਣੁ ॥
ਏਹਾ ਮਤਿ ਸਬਦੁ ਹੈ ਸਾਰੁ ॥
ਵਿਚਿ ਦੁਬਿਧਾ ਮਾਥੈ ਪਵੈ ਛਾਰੁ ॥
ਕਰਣੀ ਕੀਰਤਿ ਗੁਰਮਤਿ ਸਾਰੁ ॥
ਸੰਤ ਸਭਾ ਗੁਣ ਗਿਆਨੁ ਬੀਚਾਰੁ ॥
ਮਨੁ ਮਾਰੇ ਜੀਵਤ ਮਰਿ ਜਾਣੁ ॥
ਨਾਨਕ ਨਦਰੀ ਨਦਰਿ ਪਛਾਣੁ ॥*

## ਵਿਣੁ ਗੁਣ ਕੀਤੇ ਭਗਤਿ ਨ ਹੋਇ—

ਅਮਲੀ ਜੀਵਨ ਤੇ ਚੰਗੇ ਕਰਮ ਕੀਤੇ ਬਿਨਾਂ ਭਗਤੀ ਵੀ ਨਹੀਂ ਹੋ ਸਕਦੀ। ਨਾਮ ਸਿਮਰਨ ਲਈ ਜ਼ਰੂਰੀ ਹੈ ਕਿ ਅਮਲੀ ਜ਼ਿੰਦਗੀ ਹੋਵੇ। ਗੁਰਬਾਣੀ ਦਾ ਫੁਰਮਾਨ ਹੈ :

'ਵਿਣੁ ਗੁਣ ਕੀਤੇ ਭਗਤਿ ਨ ਹੋਇ' ।†

ਮਨੁਖ ਦੇ ਅੰਦਰ ਤਿੰਨ ਕਿਸਮ ਦੀਆਂ ਭੁੱਖਾਂ ਹੁੰਦੀਆਂ ਹਨ : ਜਾਨਣ ਦੀ ਭੁੱਖ, ਰੂਪ ਰਸ ਪਛਾਨਣ ਤੇ ਮਾਨਣ ਦੀ ਭੁੱਖ ਅਤੇ ਇਖ਼ਲਾਕ ਜਾਂ ਗੁਣਾਂ ਦੀ ਭੁੱਖ।

ਜਾਣਨ ਦੀ ਭੁੱਖ ਨਾਲ ਮਨੁਖ ਸਦਾ ਚੀਜ਼ਾਂ ਦੇ ਗਿਆਨ ਪਿਛੇ ਲਗਾ ਰਹਿੰਦਾ ਹੈ। ਹਜ਼ਾਰਾਂ ਆਦਮੀ ਜਾਨਾਂ ਹੂਲਕੇ ਨਵੀਆਂ ਕਾਢਾਂ ਕਢਦੇ ਰਹੇ ਤੇ ਨਵੀਆਂ ਥਾਵਾਂ ਲੱਭਦੇ ਰਹੇ ਹਨ। ਇਸੇ ਭੁੱਖ ਦਾ ਨਤੀਜਾ ਹਿਸਾਬ; ਵਿਗਿਆਨ ਤੇ ਫ਼ਲਸਫ਼ਾ ਆਦਿ ਕਈ ਗਿਆਨ ਉਤਪੰਨ ਹੋਏ ਤੇ ਵਧੇ ਫੁਲੇ ਹਨ। ਪਰ ਜਦ ਲੋਕੀ ਨਿਰੇ ਇਸ ਗਿਆਨ ਨੂੰ ਹੀ ਜੀਵਨ ਦਾ

---

*ਸ੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਭਾਤੀ ਮਹਲਾ ੧, ਪੰਨਾ ੧੩੪੩।
†ਗੁਰੂ ਨਾਨਕ ਦੇਵ, ਜਪੁਜੀ, ਪਉੜੀ ੨੧।

ਮੁਖ ਪਰਯੋਜਨ ਮੰਨਣ ਲਗ ਪੈਂਦੇ ਹਨ ਤਾਂ ਕਈ ਪਖਾਂ ਤੋਂ ਅਧਰਮ ਤੇ ਉਸ ਦੇ ਪ੍ਰਤੀਫਲ ਦੁਰਾਚਾਰ ਤੇ ਉਪਦਰਵ ਉਪਜਦੇ ਹਨ। ਇਹ ਵਖ ਵਖ ਗਿਆਨ ਤੇ ਖਾਸ ਕਰ ਫ਼ਲਸਫ਼ਾ ਅਮਲੀ ਜੀਵਨ ਦੀ ਸੂਝ ਤੇ ਸਮਝ ਲਈ ਹਨ। ਜੀਵਨ ਨਿਰਾ ਫ਼ਲਸਫ਼ੇ ਜਾਂ ਗਿਆਨ ਲਈ ਨਹੀਂ।

ਰੂਪ ਰਸ ਦੀ ਭੁੱਖ ਕੀ ਹੈ? ਇਹ ਹੈ ਕੋਮਲ ਬਿਰਤੀਆਂ, ਵਲਵਲਿਆਂ ਤੇ ਜਜ਼ਬਿਆਂ ਦਾ ਜਾਗਣਾ ਤੇ ਇਨ੍ਹਾਂ ਦੀ ਤ੍ਰਿਪਤੀ, ਜੋ ਮਨੁਖ ਨੂੰ ਸੁੰਦਰਤਾ ਵਲ ਪਰੇਰਦੇ ਹਨ। ਇਸ ਭੁੱਖ ਦੇ ਅਧੀਨ ਹੀ ਰਾਗ, ਨਾਦ, ਕਵਿਤਾ, ਚਿਤਰਕਾਰੀ ਆਦਿ ਕੋਮਲ ਹੁਨਰ ਬਣੇ ਹਨ। ਇਹ ਜੀਵਨ ਨੂੰ ਢਾਲਣ ਤੇ ਉਸਾਰਨ ਲਈ ਚੰਗੇ ਸਾਧਨ ਹਨ, ਜੀਵਨ ਦਾ ਮਨੋਰਥ ਨਹੀਂ ਹਨ। ਰਬ ਨੂੰ ਭੁਲਾ ਕੇ ਨਿਰਾ ਇਨ੍ਹਾਂ ਹੁਨਰਾਂ ਦੇ ਪਿਛੇ ਲਗ ਕੇ ਪੂਰਬ ਵਿਚ ਤਾਂ ਬੁਤ-ਪੂਜਾ ਅਤੇ ਪੱਛਮ ਵਿਚ ਮਾਦਾ-ਪ੍ਰਸਤੀ ਦੇ ਮੂਲ ਕਾਰਣ ਬਣੇ।

ਇਖਲਾਕੀ ਭੁੱਖ ਹੈ ਚੰਗਾ ਬਣਨ ਦੀ ਤੇ ਗੁਣ ਗ੍ਰਹਿਣ ਕਰਨ ਦੀ ਖਾਹਿਸ਼। ਮਨੁਖ ਅੰਦਰ ਸਦਾਚਾਰ ਦਾ ਚਾਅ ਜਾਂ ਪਰਉਪਕਾਰ ਦਾ ਉਮਾਹ ਸ਼ੁਰੂ ਤੋਂ ਹੀ ਰਿਹਾ ਹੈ। ਹਰ ਇਕ ਅੰਦਰ ਇਹ ਇਛਾ ਸੁਚੇਤ ਜਾਂ ਅਚੇਤ ਤੌਰ ਤੇ ਭਰੀ ਹੋਈ ਹੈ ਕਿ ਉਹ ਚੰਗੇ ਮੰਦੇ ਦੀ ਪਛਾਣ ਕਰੇ ਤੇ ਚੰਗਿਆਈ ਨੂੰ ਮਨ ਵਿਚ ਥਾਂ ਦੇਵੇ। ਪਰ ਨਿਰਾ ਸਦਾਚਾਰ ਦੇ ਪਿਛੇ ਲਗਿਆਂ ਧਰਮ ਕੇਵਲ ਫਰਜ਼ ਦੇ ਤੌਰ ਤੇ ਹੀ ਰਹਿ ਜਾਂਦਾ ਹੈ। ਜਿਸ ਦਾ ਸਿੱਟਾ ਇਹ ਹੈ ਕਿ ਧਰਮ ਕੇਵਲ ਕਰਮ ਕਾਂਡ ਦਾ ਝਮੇਲਾ ਬਣ ਜਾਂਦਾ ਹੈ।

ਇਹ ਤਿੰਨੇ ਭੁੱਖਾਂ ਸਾਡੇ ਵਿਚ ਕੁਦਰਤੀ ਹਨ ਅਤੇ ਜੋ ਕੰਮ ਭੀ ਅਸੀਂ ਕਰਦੇ ਹਾਂ, ਉਸ ਵਿਚ ਇਨ੍ਹਾਂ ਵਿਚੋਂ ਕਿਸੇ ਇਕ, ਦੋ ਜਾਂ ਤਿੰਨਾਂ ਨੂੰ ਹੀ ਸਰਚਾਣ ਦਾ ਹੀ ਜਤਨ ਕਰਦੇ ਹਾਂ। ਧਰਮ ਵਿਚ ਭੀ ਇਹ ਤਿੰਨੇ ਭੁਖਾਂ ਪੂਰੀਆਂ ਹੁੰਦੀਆਂ ਹਨ। ਇਸ ਦਾ ਗਿਆਨ ਜਾਂ ਫ਼ਲਸਫ਼ਾ ਤਾਂ ਹੋਇਆ ਪਹਿਲੀ ਭੁੱਖ ਪੂਰੀ ਕਰਨ ਲਈ, ਇਹਦੇ ਸੰਸਕਾਰ ਜਾਂ ਚਿੰਨ੍ਹ ਹੋਏ ਦੂਜੀ ਭੁਖ ਲਈ ਅਤੇ ਇੰਜ ਹੀ ਇਸ ਵਿਚ ਦਸਿਆ ਇਖ਼ਲਾਕ ਹੋਇਆ

ਤੀਜੀ ਭੁਖ ਪੂਰੀ ਕਰਨ ਵਾਸਤੇ। ਕੋਈ ਧਰਮ ਸਾਡੀ ਪੂਰੀ ਤਰ੍ਹਾਂ ਨਿਸ਼ਾ ਨਹੀਂ ਕਰ ਸਕਦਾ ਜਿਸ ਵਿਚ ਇਨ੍ਹਾਂ ਤਿੰਨਾਂ ਭੁਖਾਂ ਦੇ ਤ੍ਰਿਪਤਾਣ ਲਈ ਯੋਗ ਪ੍ਰਬੰਧ ਨਾ ਕੀਤਾ ਹੋਵੇ। ਨਿਰਾ ਕਰਮ ਕਾਂਡ ਭਗਤੀ ਨਹੀਂ, ਨਾਲ ਗੁਣ ਭੀ ਜ਼ਰੂਰੀ ਹਨ।

ਕਿਸੇ ਮਨੁਖ ਦੀ ਸ਼ਖਸੀਅਤ ਤਾਂ ਹੀ ਹਰ ਪਖੋਂ ਠੀਕ ਰੂਪ ਵਿਚ ਉਸਰਦੀ ਤੇ ਵਿਕਾਸ ਕਰਦੀ ਹੈ ਜੇ ਉਹ ਇਨ੍ਹਾਂ ਤਿੰਨਾਂ ਭੁਖਾਂ ਦੇ ਸੁਮੇਲ ਤੇ ਇਕ-ਸੁਰਤਾ ਰਖਕੇ ਤ੍ਰਿਪਤੀ ਪ੍ਰਾਪਤ ਕਰਦਾ ਹੈ। ਅਜੇਹੇ ਮਨੁਖ ਦੇ 'ਸਦਾ ਮਨਿ ਚਾਉ' ਵਿਚਰਦਾ ਹੈ। ਇਹੀ ਹੈ ਗੁਣ ਗ੍ਰਹਿਣ ਕਰਨਾ ਤੇ ਔਗੁਣ ਤਿਆਗਣਾ। ਜੇ ਇਹ ਗੁਣ ਹੋਣ ਤਾਂ ਹੀ ਸੱਚੀ ਭਗਤੀ ਹੋ ਸਕਦੀ ਹੈ।

## ਦੂਜਿਆਂ ਦੀ ਨਜ਼ਰ ਵਿਚ ਚੰਗਾ ਬਣਨ ਦੀ ਇੱਛਾ—

ਹਰ ਇਕ ਮਨੁਖ ਵਿਚ ਇਹ ਕੁਦਰਤੀ ਇੱਛਾ ਹੁੰਦੀ ਹੈ ਕਿ ਲੋਕੀਂ ਉਸ ਨੂੰ ਚੰਗਾ ਸਮਝਣ, ਉਸ ਨੂੰ ਚੰਗਾ ਕਹਿਣ ਤੇ ਉਸਦੀ ਉਪਮਾ ਕਰਨ। ਇਹ ਇੱਛਾ ਹੀ ਉਸ ਨੂੰ ਸਮਾਜ ਦਾ ਇਕ ਅੰਗ ਬਣਾਂਦੀ ਹੈ ਤੇ ਉਸਦੇ ਆਚਰਣ ਨੂੰ ਸੰਵਾਰਦੀ ਹੈ। ਜੇ ਉਸ ਦੇ ਮਨ ਵਿਚ ਇਹ ਇੱਛਾ ਨਾ ਹੋਵੇ ਤਾਂ ਉਸ ਵਿਚੋਂ ਚੋਖੀ ਚੰਗਿਆਈ ਖਤਮ ਹੀ ਹੋ ਜਾਏ। ਹਰ ਮਨੁਖ ਡਰਦਾ ਹੈ ਕਿ ਜੇ ਉਸ ਨੇ ਕੋਈ ਭੈੜਾ ਕੰਮ ਕੀਤਾ ਤਾਂ ਸੁਸਾਇਟੀ ਉਸ ਨੂੰ ਨਿੰਦੇਗੀ। ਇਹ ਡਰ ਕਿ ਲੋਕੀਂ ਨਿੰਦਣਗੇ ਤੇ ਬੁਰਾ ਸਮਝਣਗੇ ਉਸ ਨੂੰ ਬਹੁਤ ਸਾਰੇ ਪਾਪਾਂ ਤੇ ਔਗੁਣਾਂ ਤੋਂ ਬਚਾਂਦਾ ਹੈ। ਇਹ ਇੱਛਾ ਕਿ ਲੋਕੀਂ ਉਸ ਨੂੰ ਚੰਗਾ ਕਹਿਣ ਕਈ 'ਚੰਗੇ ਕੰਮ ਕਰਨ ਲਈ ਉਤਸ਼ਾਹ ਤੇ ਕੁਰਬਾਨੀ ਦਾ ਜਜ਼ਬਾ ਪੈਦਾ ਕਰਦਾ ਹੈ। ਮਨੁਖੀ ਸੁਭਾਅ ਦੀ ਇਹ ਇੱਛਾ ਕੁਦਰਤੀ ਹੈ ਤੇ ਸਮਾਜ ਲਈ ਚੰਗੀ ਵੀ।

## ਆਪਣੀ ਨਜ਼ਰ ਵਿਚ ਚੰਗਾ ਬਣਨ ਦੀ ਲੋੜ—

ਦੂਜਿਆਂ ਦੀ ਨਜ਼ਰ ਵਿਚ ਚੰਗਾ ਬਣਨ ਦੀ ਇੱਛਾ ਮਾੜੀ ਨਹੀਂ,

ਪਰ ਜੇ ਇਹ ਇਕ ਖਾਸ ਪਧਰ ਤੇ ਰਹੇ। ਦੂਜੇ ਸਾਨੂੰ ਦਿਲੋਂ ਚੰਗਾ ਸਮਝਣ ਇਹ ਚੰਗੀ ਇੱਛਾ ਹੈ, ਪਰ ਆਪਣੇ ਆਪ ਨੂੰ ਚੰਗਾ ਪਰਗਟ ਕਰਨਾ ਸੁਆਰਥ ਹੈ ਤੇ ਇਸ ਹਾਲਤ ਵਿਚ ਧੋਖਾ ਵੀ, ਜਦ ਕਿ ਅਸੀਂ ਚੰਗੇ ਨਹੀਂ ਪਰ ਚੰਗੇ ਅਖਵਾਣਾ ਚਾਹੁੰਦੇ ਹਾਂ ਤੇ ਚੰਗੇ ਪਰਗਟ ਹੋਣਾ ਲੋਚਦੇ ਹਾਂ। ਇਹ ਇੱਛਾ ਚੰਗੀ ਹੈ ਜੇ ਸਾਨੂੰ ਚੰਗੇ ਗੁਣਾਂ ਲਈ ਪ੍ਰੇਰਨਾ ਦੇਵੇ। ਪਰ ਦੂਜਿਆਂ ਦੀ ਨਜ਼ਰ ਵਿਚ ਚੰਗਾ ਬਣਨ ਤੋਂ ਪਹਿਲਾਂ ਆਪਣੀ ਨਜ਼ਰ ਵਿਚ ਚੰਗਾ ਬਣ ਸਕੀਏ ਤਾਂ ਹੀ ਅਸਲ ਚੰਗਿਆਈ ਹੈ। ਜਿਸ ਦੇ ਆਪਣੇ ਮਨ ਵਿਚ ਹੀ ਆਪਣੇ ਗੁਣਾਂ ਦੀ ਕਦਰ ਨਹੀਂ, ਉਹ ਦੂਜਿਆਂ ਤੋਂ ਉਪਮਾ ਤੇ ਵਡਿਆਈ ਲੈਣ ਦਾ ਹਕਦਾਰ ਨਹੀਂ। ਜਿਸ ਦੇ ਮਨ ਵਿਚ ਆਪਣੇ ਗੁਣਾਂ ਦੀ ਕਦਰ ਹੈ, ਉਹ ਦੂਜਿਆਂ ਦੇ ਮਨਾਂ ਵਿਚ ਭੀ ਆਪਣੇ ਲਈ ਪੱਕੀ ਕਦਰ ਪੈਦਾ ਕਰ ਸਕਦਾ ਹੈ। ਪਰ ਜੋ ਔਗੁਣਾਂ ਨਾਲ ਭਰਪੂਰ ਹੈ ਤੇ ਜਿਸ ਨੇ ਪਖੰਡ ਕਰਕੇ ਹੀ ਇੱਜ਼ਤ ਪੈਦਾ ਕੀਤੀ ਹੋਈ ਹੈ, ਉਸ ਦੀ ਵਡਿਆਈ ਬਹੁਤੀ ਦੇਰ ਨਹੀਂ ਰਹਿ ਸਕਦੀ। ਜਦ ਵੀ ਪਖੰਡ ਦਾ ਪਾਜ ਖੁਲ੍ਹ ਗਿਆ ਤਾਂ ਉਸਦੀ ਥੋਥੀ ਵਡਿਆਈ ਖਤਮ ਹੋ ਜਾਏਗੀ। ਮੁਲੰਮਾ ਬਹੁਤੀ ਦੇਰ ਨਹੀਂ ਰਹਿ ਸਕਦਾ। ਕਦੇ ਕਾਗਜ਼ੀ ਫੁਲਾਂ ਵਿਚੋਂ ਵੀ ਖੁਸ਼ਬੋ ਆਈ ਹੈ?

## ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ—

ਲੋੜ ਇਸ ਗਲ ਦੀ ਹੈ ਕਿ ਅਸੀਂ ਆਪਣੇ ਆਪ ਦੀ ਪਛਾਣ ਕਰੀਏ। ਇਹ ਪਛਾਣ ਕੀ ਹੈ? ਆਪਣੇ ਮੂਲ ਦੀ ਸੋਝੀ ਤੇ ਆਪਣੀ ਹੁਣ ਦੀ ਅਵਸਥਾ ਜਾਣਨਾ ਹੀ ਆਪਣੇ ਆਪ ਦੀ ਪਛਾਣ ਹੈ। ਗੁਰੂ ਜੀ ਨੇ ਕਿਹਾ ਹੈ— "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥"* ਸਾਡਾ ਮੂਲ ਤਾਂ ਚੰਗਾ ਹੈ ਪਰ ਔਗੁਣ ਹੀ ਸਾਨੂੰ ਮਾੜਾ ਬਣਾ ਦੇਂਦੇ ਹਨ। ਆਪਣਾ ਆਪ ਪਛਾਣੇ ਬਿਨਾਂ ਮਨ ਤੋਂ ਭਰਮ ਦੀ ਮੈਲ ਨਹੀਂ ਉਤਰਦੀ— 'ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥'†

---

*ਆਸਾ ਮ: ੩, ਪੰਨਾ ੪੪੧।

†ਧਨਾਸਰੀ ਮ: ੯, ਪੰਨਾ ੬੮੪।

ਕਈ ਚਿੰਤਕਾਂ ਦਾ ਇਹ ਖਿਆਲ ਹੈ ਕਿ 'ਹਰ ਆਦਮੀ ਵਿਚ ਸਾਰੇ ਹੀ ਔਗੁਣਾਂ ਦੇ ਅੰਸ਼ ਮੌਜੂਦ ਹਨ। ਇਕ ਵਧਿਆ ਹੋਇਆ ਗੁਣ ਸਭ ਔਗੁਣਾਂ ਨੂੰ ਨੱਪ ਦੇਂਦਾ ਹੈ, ਜੇ ਨਪੇ ਨਾ ਵੀ ਤਾਂ ਘਟੋ ਘਟ ਢਕ ਜ਼ਰੂਰ ਦੇਂਦਾ ਹੈ।' ਠੀਕ ਹੈ ਕਿ ਇਕ ਭਰਪੂਰ ਗੁਣ ਕਈ ਔਗੁਣਾਂ ਨੂੰ ਅਖੋਂ ਓਹਲੇ ਕਰ ਦੇਂਦਾ ਹੈ। ਇਕ ਬਹਾਦਰ ਆਦਮੀ ਵਿਚ ਕਈ ਔਗੁਣ ਹੁੰਦੇ ਹੋਏ ਭੀ ਲੋਕੀ ਉਸ ਦੀ ਬਹਾਦਰੀ ਦੀ ਕਦਰ ਕਰਦੇ ਹਨ ਤੇ ਔਗੁਣਾਂ ਵਲ ਧਿਆਨ ਨਹੀਂ ਦਿੰਦੇ। ਇੰਜ ਹੀ ਇਕ ਵਧਿਆ ਹੋਇਆ ਔਗੁਣ ਸਭ ਗੁਣਾਂ ਤੇ ਪਾਣੀ ਫੇਰ ਦਿੰਦਾ ਹੈ । ਇਕ ਸੁਧਾਰਕ ਜੇ ਵਿਭਚਾਰ ਕਰਨ ਲਗ ਜਾਏ ਜਾਂ ਕੋਈ ਆਗੂ ਜੇ ਐਬੀ ਬਣ ਜਾਏ ਤਾਂ ਉਨ੍ਹਾਂ ਦੀ ਉਪਮਾ ਤੇ ਵਡਿਆਈ ਕਿਹੜੇ ਖਾਤੇ ? ਵਾਸਤਵ ਵਿਚ ਚੰਗਿਆਈ ਚੰਗਾ ਹੋਣ ਵਿਚ ਹੈ, ਚੰਗਾ ਬਣਨ ਵਿਚ ਹੈ, ਨਿਰਾ ਚੰਗਾ ਪ੍ਰਗਟ ਹੋਣ ਜਾਂ ਚੰਗਾ ਅਖਵਾਣ **ਵਿਚ ਨਹੀਂ।**

## ਗੁਣ ਤੇ ਔਗੁਣ ਦੋਵੇਂ ਹੀ—

ਹਕੀਕਤ ਇਹ ਹੈ ਕਿ ਹਰ ਆਦਮੀ ਵਿਚ ਗੁਣ ਭੀ ਹਨ ਤੇ ਔਗੁਣ ਭੀ। ਜੋ ਆਪਣੇ ਗੁਣ ਤਾਂ ਪਰਗਟ ਕਰਦਾ ਹੈ ਪਰ ਔਗੁਣਾਂ ਵਲ ਧਿਆਨ ਹੀ ਨਹੀਂ ਕਰਦਾ ਜਾਂ ਔਗੁਣਾਂ ਨੂੰ ਲੁਕਾਣ ਦਾ ਜਤਨ ਕਰਦਾ ਹੈ ਉਸ ਦੇ ਗੁਣ ਤਾਂ ਮੁਸ਼ਕ ਕਾਫ਼ੂਰ ਵਾਂਗ ਉਡ ਜਾਂਦੇ ਹਨ। ਇੰਜ ਹੀ ਜੋ ਆਦਮੀ ਕੁਝ ਗੁਣ ਹੁੰਦਿਆਂ ਭੀ ਨਿਰੇ ਔਗੁਣ ਹੀ ਨੰਗੇ ਕਰਦਾ ਹੈ ਉਹ ਦੁਰਗੰਧ ਹੀ ਖਿਲਾਰਦਾ ਹੈ । ਜੋ ਆਪਣੇ ਔਗੁਣਾਂ ਵਲ ਧਿਆਨ ਦੇਂਦਾ ਤੇ ਹੋਰਾਂ ਸਾਹਮਣੇ ਔਗੁਣ ਮਨ ਸਕਦਾ ਹੈ ਉਹ ਛੇਤੀ ਸੁਧਰ ਸਕਦਾ ਹੈ। ਪਰ ਜੋ ਔਗੁਣ ਨੂੰ ਭੀ ਗੁਣ ਤੇ ਆਚਰਣ ਦੇ ਘਾਟੇ ਨੂੰ ਭੀ ਵਾਧਾ ਪ੍ਰਗਟ ਕਰਦੇ ਹਨ ਉਹ ਛਲੀਏ ਤੇ ਬਹੁਤ ਹੀ ਨੀਵੇਂ ਹਨ। ਅਜੇਹੇ ਬੰਦੇ ਨਾ ਕੇਵਲ ਆਪਣਾ ਹੀ ਨਾਸ ਕਰਦੇ ਹਨ, ਸਗੋਂ ਉਸ ਸਭਾ ਜਾਂ ਸਮਾਜ ਨੂੰ ਭੀ ਨੁਕਸਾਨ ਪੁਚਾਂਦੇ ਹਨ ਜਿਸ ਵਿਚ ਉਹ ਵਿਚਰਦੇ ਹਨ।

ਔਗੁਣ ਘਟਦੇ ਹਨ, ਮਨ ਨੀਵਾਂ ਰਖਕੇ, ਨਿਮਰਤਾ ਕਰਕੇ।

ਗੁਣ ਵਧਦੇ ਹਨ, ਬਿਬੇਕ ਬੁਧੀ ਦੁਆਰਾ ਤੇ ਸੁਰਤ ਉਚੀ ਰਖਕੇ। ਜਿਥੇ ਅਸੀਂ ਇਹ ਮੰਗ ਕਰਨੀ ਹੈ ਕਿ ਵਾਹਿਗੁਰੂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਹੋਰ ਔਗਣਾਂ ਤੋਂ ਬਚਾਵੇ ਉਥੇ ਇਹ ਅਰਦਾਸ ਵੀ ਕਰਨੀ ਹੈ ਕਿ– 'ਮਨ ਨੀਵਾਂ, ਮਤ ਉੱਚੀ ਤੇ ਮਤ ਪਤ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ।' ਇਹ ਅਰਦਾਸ ਮਨ ਨੂੰ ਨਿਰਮਲ ਤੇ ਸੁਰਤ ਨੂੰ ਟਿਕਾਣੇ ਰਖਣ ਵਿਚ ਸਹਾਈ ਹੁੰਦੀ ਹੈ। ਨੀਵਾਂ ਮਨ ਤੇ ਉੱਚੀ ਸੁਰਤ ਆਚਰਣ ਦੀ ਉਸਾਰੀ ਲਈ ਬਹੁਤ ਜ਼ਰੂਰੀ ਹਨ।

## ਮਾਨੁ ਸਭੈ ਕਉ ਖਾਇ –

ਔਗੁਣਾਂ ਤੋਂ ਬਚਣ ਤੇ ਗੁਣਾਂ ਨੂੰ ਧਾਰਨ ਕਰਨ ਵਿਚ ਵੀ ਉਸ ਦੀ ਆਪਣੀ ਮਿਹਰ ਦੀ ਲੋੜ ਹੈ। ਇਹ ਬਖਸ਼ਸ਼ ਅਰਦਾਸ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਇਹ ਕਿਰਪਾ ਆਪਾ ਵਾਰਨ ਵਿਚ ਹੈ। ਕਈ ਵੇਰੀ ਤਾਂ ਔਗੁਣਾਂ ਦੇ ਤਿਆਗ ਤੇ ਗੁਣਾ ਦੇ ਗ੍ਰਹਿਣ ਕਰਨ ਵਿਚ ਵੀ ਸਾਡੇ ਮਨ ਵਿਚ ਨਵੀਂ ਕਿਸਮ ਦਾ ਅਹੰਕਾਰ ਪੈਦਾ ਹੋਣ ਦਾ ਡਰ ਹੁੰਦਾ ਹੈ। ਕਈ ਵੇਰੀ ਨਿਰਮਾਣ ਨੂੰ ਆਪਣੀ ਨਿਰਮਾਣਤਾ ਦਾ ਹੀ ਮਾਣ ਹੋ ਜਾਂਦਾ ਹੈ। ਸੋ ਆਪਣੇ ਅੰਦਰ ਗੁਣ ਉਪਜਾਣ ਤੇ ਔਗੁਣਾਂ ਨੂੰ ਖਤਮ ਕਰਨ ਵੇਲੇ ਇਸ ਮਾਣ ਦਾ ਧਿਆਨ ਭੀ ਜ਼ਰੂਰੀ ਹੈ। ਇਹ ਮਾਣ ਇਕ ਗੁੰਝਲਦਾਰ ਤੇ ਭੈੜੀ ਬੀਮਾਰੀ ਹੈ। ਇਸ ਤੋਂ ਕੋਈ ਵਿਰਲਾ ਹੀ ਬਚ ਸਕਿਆ ਹੈ। ਕਬੀਰ ਜੀ ਨੇ ਕਿਹਾ ਹੈ :

> ਕਬੀਰ ਮਾਇਆ ਤਜੀ ਤ ਕਿਆ ਭਇਆ
> ਜਉ ਮਾਨੁ ਤਜਿਆ ਨਹੀ ਜਾਇ ॥
> ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥*

ਇਸ ਮਾਣ ਤੋਂ ਬਚਣਾ ਮਾਇਆ ਤੋਂ ਬਚਣ ਨਾਲੋਂ ਵੀ ਔਖਾ ਹੈ।

---

*ਸਲੋਕ ਕਬੀਰ ਜੀ, ਪੰਨਾ ੧੩੭੨।

## ਹਰ ਕੋਈ ਚੰਗਾ ਬਣ ਸਕਦਾ ਹੈ—

ਹਰ ਕੋਈ ਅਮੀਰ ਨਹੀਂ ਬਣ ਸਕਦਾ। ਹਰ ਕੋਈ ਵਿਦਵਾਨ ਨਹੀਂ ਹੋ ਸਕਦਾ। ਹਰ ਕੋਈ ਉੱਚੀ ਪਦਵੀ ਪ੍ਰਾਪਤ ਕਰਕੇ ਜਸ ਨਹੀਂ ਖਟ ਸਕਦਾ। ਜੇ ਇੰਜ ਹੋ ਸਕਦਾ ਤਾਂ ਹਰ ਕੋਈ ਅਮੀਰ, ਲਾਇਕ ਤੇ ਵਡਾ ਬਣ ਜਾਂਦਾ। ਪਰ ਨੇਕ ਤਾਂ ਹਰ ਕੋਈ ਬਣ ਸਕਦਾ ਹੈ। ਆਚਰਣ ਤਾਂ ਹਰ ਕੋਈ ਬਣਾ ਸਕਦਾ ਹੈ। ਇਹ ਤਾਂ ਸਾਡੇ ਆਪਣੇ ਵਸ ਦੀ ਗਲ ਹੈ ਕਿ ਸਚ ਬੋਲੀਏ, ਧਰਮ ਅਨੁਸਾਰ ਜੀਵਨ ਬਤੀਤ ਕਰੀਏ। ਸਦਾਚਾਰੀ ਬਣਨ ਲਈ ਸਭ ਤੋਂ ਪਹਿਲਾਂ ਮਨ ਨੂੰ ਸੁਧਾਰਨਾ ਜ਼ਰੂਰੀ ਹੈ। ਮਨ ਨੂੰ ਸਾਧਣਾ ਹੈ। ਮਨ ਹੈ ਸਾਡੇ ਖਿਆਲਾਂ ਦਾ ਬਣਿਆ ਹੋਇਆ। ਹਰ ਖਿਆਲ ਤੇ ਹਰ ਫੁਰਨਾ ਸਾਡੇ ਮਨ ਦਾ ਉਪਜ ਹੈ। ਮਨ ਹਰ ਵੇਲੇ ਚੰਗੇ ਮੰਦੇ ਖਿਆਲਾਂ ਵਿਚ ਰੁਝਿਆ ਹੋਇਆ ਹੈ। ਜੇ ਨਾਮ ਦੁਆਰਾ ਮਨ ਵਿਚੋਂ ਭੈੜੇ ਖਿਆਲ ਕਢ ਦਈਏ ਤੇ ਚੰਗੇ ਫੁਰਨੇ ਹੀ ਪੈਦਾ ਹੋਣ ਤਾਂ ਸਮਝੋ ਆਚਾਰ ਚੰਗਾ ਹੋ ਗਿਆ ਤੇ ਅਸੀਂ ਨੇਕ ਬਣ ਗਏ।

ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥*

## ਚੌਧਰ ਦੀ ਭੁਖ —

ਜਦ ਤਕ ਲੋਕੀ ਸਦਾਚਾਰ ਨੂੰ ਸਮਝਣ ਵਾਲੇ ਨਹੀਂ ਹੁੰਦੇ ਤੇ ਉਨ੍ਹਾਂ ਵਿਚ ਆਚਰਣ ਦੀ ਪਕੇਜ ਨਹੀਂ ਆ ਜਾਂਦੀ ਜੀਵਨ ਦੇ ਵਖ ਵਖ ਪੱਖਾਂ ਵਿਚ ਸੰਪੂਰਨ ਸਫਲਤਾ ਤੇ ਅਨੰਦ-ਭਰਪੂਰ ਵਾਤਾਵਰਨ ਕਠਨ ਹੈ। ਬਦਕਿਸਮਤੀ ਤਾਂ ਇਹ ਹੈ ਕਿ ਅਜ ਅਧਿਕਾਰਾਂ ਤੇ ਹੱਕਾਂ ਦੀ ਵਧੇਰੇ ਚਰਚਾ ਹੈ, ਫ਼ਰਜ਼ਾਂ ਦੀ ਪਛਾਣ ਘਟਦੀ ਜਾ ਰਹੀ ਹੈ। ਜੇ ਕਿਧਰੇ ਅਸੀਂ ਫ਼ਰਜ਼ ਨਿਭਾਣ ਲਗ ਜਾਈਏ ਤਾਂ ਅਧਿਕਾਰ ਆਪੇ ਹੀ ਸਾਡੇ ਮਗਰ ਲਗ ਫਿਰਨ। ਪਰ ਅਫਸੋਸ ਤਾਂ ਇਹ ਹੈ ਕਿ ਤੈਂਦ ਹੀ ਨਹੀਂ,

---

*ਜਪੁਜੀ, ਪਉੜੀ ੨੦।

ਤਾਣੀ ਹੀ ਵਿਗੜੀ ਪਈ ਹੈ । ਹੇਠੋਂ ਲੈਕੇ ਉਪਰ ਤਕ ਸਾਰੀ ਲੋਕਾਈ ਅਧਿਕਾਰਾਂ ਤੇ ਚੌਧਰ ਦੇ ਫ਼ਿਕਰ ਵਿਚ ਹੈ । ਅਜ ਸਭ ਗਲਾਂ ਮਾਇਕ ਨੁਕਤੇ ਤੋਂ ਹੀ ਸੋਚੀਆਂ ਜਾਂਦੀਆਂ ਹਨ ਇਖ਼ਲਾਕ ਦੀਆਂ ਕੀਮਤਾਂ ਤੇ ਜ਼ੋਰ ਨਹੀਂ ਦਿਤਾ ਜਾਂਦਾ ।

### ਗ਼ਰੀਬਾਂ ਨਾਲੋਂ ਅਮੀਰਾਂ ਵਿਚ ਵਧ ਦੁਰਾਚਾਰੀ –

ਕਈ ਇਹ ਕਹਿੰਦੇ ਹਨ ਕਿ : 'ਰੋਟੀ ਦਾ ਮਸਲਾ ਹੈ । ਪੇਟੋਂ ਭੁਖੇ, ਗ਼ਰੀਬ, ਦੁਰਾਚਾਰੀ ਹੋ ਕੇ ਭੈੜਿਆਂ ਤਰੀਕਿਆਂ ਨਾਲ ਕਮਾਈ ਨਾ ਕਰਨ ਤਾਂ ਕੀ ਕਰਨ ?' ਇਹ ਠੀਕ ਹੈ ਕਿ ਕੋਈ ਵੀ ਘਟੋ ਘਟ ਢਿਡ ਭਰਕੇ ਅੰਨ ਪਾਣੀ ਖਾਏ ਬਿਨਾਂ ਕੰਮ ਨਹੀਂ ਕਰ ਸਕਦਾ। ਪਰ ਵੇਖਣਾ ਤਾਂ ਇਹ ਹੈ ਕਿ ਜੋ ਰੱਜੇ ਹੋਏ ਹਨ, ਕੀ ਉਹ ਸਾਰੇ ਸਦਾਚਾਰੀ ਹੀ ਹਨ ? ਜੇ ਅੰਕੜੇ ਲਏ ਜਾਣ ਤਾਂ ਸ਼ਾਇਦ ਆਚਰਣ ਹੀਣ ਮਨੁਖਾਂ ਵਿਚੋਂ ਗਰੀਬਾਂ ਨਾਲੋਂ ਵਧੇਰੇ ਅਮੀਰ ਹੀ ਹੋਣਗੇ। ਅਮੀਰਾਂ ਦੇ ਮੰਦੇ ਕੰਮ ਮਾਇਆ ਨਾਲ ਢਕੇ ਜਾਂਦੇ ਹਨ। ਇਹ ਠੀਕ ਹੈ ਕਿ ਕਈ ਗ਼ਰੀਬ ਭੁਖ ਤੋਂ ਤੰਗ ਆ ਕੇ ਭੈੜੇ ਰਾਹ ਫੜ ਲੈਂਦੇ ਹੋਣ, ਪਰ ਰੱਜੇ ਪੁਜੇ ਧਨਾਢ ਦੁਰਾਚਾਰੀ ਕਿਉਂ ਬਣਦੇ ਹਨ ? ਆਚਰਣ ਦਾ ਸੰਬੰਧ ਮਾਇਆ ਨਾਲ ਇਤਨਾ ਨਹੀਂ, ਜਿਤਨਾ ਮਾਇਕ ਰੁਚੀ ਤੇ ਮਾਇਆ ਦੀ ਅਯੋਗ ਵਰਤੋਂ ਨਾਲ ਹੈ। ਜੇ ਅਜ ਧਨਾਢ ਲੋਕੀ, ਸੁਆਰਥ ਛਡਕੇ, ਜਨਤਾ ਦੇ ਸਚੇ ਸੇਵਕ ਬਣ ਜਾਣ ਤੇ ਮੈਦਾਨ ਵਿਚ ਨਿਤਰ ਪੈਣ ਅਤੇ ਦੂਜਿਆਂ ਨੂੰ ਵਰਤਣ ਦੀ ਥਾਂ ਆਪ ਉਨ੍ਹਾਂ ਦੀ ਸੇਵਾ ਵਿਚ ਜੁਟ ਜਾਣ ਤਾਂ ਨਕਸ਼ਾ ਹੀ ਬਦਲ ਜਾਏ। ਪਰ ਇਸ ਲਈ ਨਿਤ ਦੀ ਜਿੱਲ੍ਹਣ ਵਿਚੋਂ ਨਿਕਲਕੇ ਪਕੇਜ ਵਾਲਾ ਆਚਰਣ ਉਸਾਰਨਾ ਅਤੀ ਜ਼ਰੂਰੀ ਹੈ, ਜੋ ਕਿ ਸਚੇ ਧਰਮ ਦੀ ਸੂਝ ਬੂਝ ਤੇ ਉਸ ਤੇ ਅਮਲ ਤੋਂ ਹੀ ਪ੍ਰਾਪਤ ਹੋ ਸਕਦਾ ਹੈ।

### ਸਭ ਧਰਮਾਂ ਵਿਚ ਸਦਾਚਾਰ ਦੀ ਸਾਂਝ--

ਸਦਾਚਾਰ ਦੀਆਂ ਦੋ ਕੀਮਤਾਂ ਨਹੀਂ ਹੋ ਸਕਦੀਆਂ। ਜਿਵੇਂ ਸੱਚ

ਦੀ ਇਕੋ ਹੀ ਕਸਵਟੀ ਹੈ। ਆਚਰਣ ਦੇ ਪਧਰ ਜਾਂ ਮਿਆਰ ਵੀ ਦੋ ਨਹੀਂ ਹੋ ਸਕਦੇ । ਸਦਾਚਾਰ ਲਈ ਵਖ ਵਖ ਗੁਣ ਹਨ : ਸਦਭਾਵਨਾ, ਸੱਚ, ਦਇਆ, ਸੰਤੋਖ, ਨਿਮਰਤਾ, ਸੇਵਾ ਤੇ ਕੁਰਬਾਨੀ ਆਦਿ । ਇਨ੍ਹਾਂ ਗੁਣਾਂ ਨਾਲ ਭਰਪੂਰ ਜੀਵਨ ਸੱਚੇ ਸਦਾਚਾਰ ਦਾ ਨਮੂਨਾ ਕਿਹਾ ਜਾ ਸਕਦਾ ਹੈ। ਸਤਿਗੁਰਾਂ ਨੇ ਜੋ ਗੁਣ ਆਪ ਆਪਣੇ ਜੀਵਨ ਵਿਚ ਢਾਲ ਕੇ ਰੂਪਮਾਨ ਕੀਤੇ ਤੇ ਹੋਰਾਂ ਨੂੰ ਪੂਰਨੇ ਪਾ ਕੇ ਉਨ੍ਹਾਂ ਤੇ ਤੁਰਨ ਦੀ ਪ੍ਰੇਰਨਾ ਦਿਤੀ ਉਹ ਸਾਡੇ ਲਈ ਸਦਾਚਾਰ ਦੇ ਟੀਚੇ ਹਨ । ਇਹ ਗੁਣ ਹੀ ਰਬ ਤੇ ਮਨੁਖ, ਮਨੁਖ ਦੇ ਮਨੁਖ ਨਾਲ ਸੰਬੰਧ ਜੋੜੀ ਰਖਦੇ ਹਨ ਤੇ ਮਨੁਖ ਨੂੰ ਉਸ ਦੇ ਆਪੇ ਦੀ ਪਛਾਣ ਵਿਚ ਸਹਾਈ ਹੁੰਦੇ ਹਨ। ਇਹ ਗੁਣ ਅੰਦਰ ਦੀ ਸੂਝ ਤੇ ਬਾਹਰ ਦਾ ਗਿਆਨ ਪ੍ਰਾਪਤ ਕਰਨ ਵਿਚ ਵੀ ਸਹਾਈ ਹੁੰਦੇ ਹਨ । ਜਿਸ ਨੂੰ ਆਚਰਣ ਦੇ ਉੱਚੇ ਪਧਰ ਦੀ ਸੂਝ ਹੋ ਜਾਏ ਤੇ ਉਸ ਅਨੁਸਾਰ ਆਪਣਾ ਜੀਵਨ ਢਾਲਣ ਦੀ ਪਰੇਰਨਾ, ਉਤਸ਼ਾਹ ਤੇ ਬਲ ਮਿਲ ਜਾਏ ਉਸ ਨੂੰ ਫਿਰ ਜੀਵਨ ਦੀਆਂ ਨਿਸਚਿਤ ਤੇ ਸੱਚੀਆ ਕੀਮਤਾਂ ਤੇ ਸੁਚੱਜੀ ਜੀਵਨ ਜਾਚ ਦਾ ਵੀ ਗਿਆਨ ਹੋ ਜਾਂਦਾ ਹੈ। ਉਸ ਦੇ ਦ੍ਰਿਸ਼ਟੀ ਕੋਣ ਵਿਚ ਨੇਕ-ਨੀਤੀ ਤੇ ਨਿਤ ਦੇ ਵਿਵਹਾਰ ਵਿਚ ਸਚਾਈ ਪਰਵੇਸ਼ ਕਰਨ ਲਗਦੀ ਹੈ । ਉਸ ਦਾ ਜੀਵਨ ਨਿੱਗਰ ਤੇ ਉਸਾਰੂ ਹੁੰਦਾ ਹੈ । ਇਹੋ ਜਿਹੇ ਮਹਾਂ ਪੁਰਸ਼ ਦੀ ਸੁਰਤ ਉੱਚੀ ਤੇ ਜੀਵਨ ਵਿਚ ਪਕੇਜ ਹੁੰਦਾ ਹੈ। ਉਸ ਦੇ ਜੀਵਨ ਦੇ ਵਖ ਵਖ ਪੱਖਾਂ ਵਿਚ ਇਤਨਾ ਸੁਮੇਲ ਤੇ ਇਕ-ਸੁਰਤਾ ਹੁੰਦੀ ਹੈ ਕਿ ਉਹ ਅਡੋਲ ਹੀ ਆਪਣੇ ਉੱਚੇ ਨਿਸ਼ਾਨੇ ਵਲ ਤੁਰੀ ਜਾਂਦਾ ਹੈ । ਉਸ ਦੇ ਜੀਵਨ ਦਾ ਆਪ ਮੁਹਾਰੇ ਹੀ ਦੂਜਿਆਂ ਤੇ ਅਸਰ ਪੈਂਦਾ ਹੈ। ਉਸ ਦੀ ਸ਼ਖਸੀਅਤ ਦਾ ਕੌਮ ਉਸਾਰੀ ਲਈ ਜਾਦੂ ਭਰਿਆ ਪਰਭਾਵ ਹੁੰਦਾ ਹੈ ।

ਆਚਰਣ ਦੇ ਅਜਿਹੇ ਗੁਣ ਧਰਮ ਹੀ ਘੜਦਾ ਹੈ ਤੇ ਧਰਮ ਹੀ ਇਨ੍ਹਾਂ ਨੂੰ ਅਪਨਾਣ ਤੇ ਜੀਵਨ ਵਿਚ ਢਾਲਣ ਦੀ ਪਰੇਰਨਾ ਕਰਦਾ ਹੈ । ਜੋ ਮਹਾਂ ਪੁਰਸ਼ ਅਜੇਹੇ ਜੀਵਨ ਦੇ ਉੱਚੇ ਤੇ ਅਮਲੀ ਨਮੂਨੇ ਪੇਸ਼ ਕਰਦੇ ਹਨ ਤੇ ਚਾਨਣ ਮੁਨਾਰੇ ਬਣਕੇ ਹੋਰਾਂ ਦੀ

ਅਗਵਾਈ ਕਰਦੇ ਹਨ, ਉਹ ਧਾਰਮਕ ਆਗੂ ਹੁੰਦੇ ਹਨ। ਰਬ ਨਾਲ ਪਿਆਰ ਤੇ ਮਨੁਖਤਾ ਦੀ ਸੇਵਾ ਉਨ੍ਹਾਂ ਦਾ ਉਦੇਸ਼ ਹੁੰਦਾ ਹੈ। ਅਜਿਹੇ ਧਾਰਮਕ ਆਗੂਆਂ ਦੇ ਧਰਮਾਂ ਦੇ ਬਾਹਰ-ਮੁਖੀ ਰੂਪ ਭਾਵੇਂ ਕਿਹੋ ਜਿਹੇ ਹੋਣ, ਰਹੁ-ਰੀਤਾਂ ਵਿਚ ਭਾਵੇਂ ਅੰਤਰ ਹੋਵੇ, ਉਨ੍ਹਾਂ ਵਿਚ ਇਕ ਸਾਂਝ ਜ਼ਰੂਰ ਹੁੰਦੀ ਹੈ ਤੇ ਉਹ ਸਾਂਝ ਹੈ ਸਦਾਚਾਰ ਦੀ, ਸਚ ਤੇ ਨਿਆਂ ਦੀ।

## ਸਦਾਚਾਰਕ ਪੱਕੇਜ—

ਚੰਗਾ ਆਚਰਣ ਇਕ ਅਜੇਹਾ ਗੁਣ ਹੈ ਜੋ ਸਭ ਵਿਚ ਹੋਣਾ ਜ਼ਰੂਰੀ ਹੈ; ਪਰ ਕਈ ਵੇਰ ਉਚੇ ਆਚਰਣ ਤੋਂ ਹਉਮੈ ਦੀ ਬੀਮਾਰੀ ਦਾ ਖਤਰਾ ਵੀ ਹੋ ਸਕਦਾ ਹੈ। ਜੇ ਇੰਜ ਹਉਮੈ ਹੋ ਜਾਏ ਤਾਂ ਕਈ ਵੇਰਾਂ ਚੰਗੇ ਤੋਂ ਚੰਗੇ ਆਚਰਣ ਵਾਲਾ ਵੀ ਨੀਵੇਂ ਪਧਰ ਤੇ ਆ ਡਿਗਦਾ ਹੈ। ਚੰਗਾ ਆਚਰਣ ਕਾਇਮ ਰਖਣ ਲਈ ਨਿਮਰਤਾ ਜ਼ਰੂਰੀ ਹੈ। ਨਿਮਰਤਾ ਦਾ ਗੁਣ ਵਾਹਿਗੁਰੂ ਅਗੇ ਅਰਦਾਸ ਨਾਲ ਹੀ ਮਿਲ ਸਕਦਾ ਹੈ। ਇਹ ਸਭ ਕੁਝ ਧਰਮ ਹੀ ਸਿਖਾਂਦਾ ਹੈ। ਧਰਮ ਦੀ ਟੇਕ ਤੇ ਆਸਰਾ ਜ਼ਰੂਰੀ ਹੈ। ਹਰ ਤਰ੍ਹਾਂ ਦੇ ਚੰਗੇ ਸੁਭਾਅ ਤੇ ਚੰਗੀਆਂ ਆਦਤਾਂ ਗ੍ਰਹਿਣ ਕਰਨ ਲਈ ਤੇ ਜੀਵਨ ਦੇ ਵਖ ਵਖ ਪਖਾਂ ਵਿਚ ਉੱਨਤੀ ਕਰਨ ਤੇ ਅਡੋਲ ਰਹਿਣ ਲਈ ਸਦਾਚਾਰ ਦੇ ਨਾਲ ਨਾਲ ਧਰਮ ਵੀ ਜ਼ਰੂਰੀ ਹੈ। ਦਲੀਲ ਤੇ ਤਜਰਬਾ ਉੱਨਤੀ ਲਈ ਅਤਿ ਲੋੜੀਂਦੇ ਹਨ ਪਰ ਸਦਾਚਾਰ ਦੀ ਅਸਲ ਪਕੇਜ ਧਰਮ ਬਿਨਾਂ ਨਹੀਂ ਹੋ ਸਕਦੀ। ਜ਼ਿੰਦਗੀ ਦੀ ਖੁਸ਼ਹਾਲੀ ਧਾਰਮਕ ਅਸੂਲਾਂ ਤੇ ਨੇਮਾਂ ਉਤੇ ਅਮਲ ਕੀਤੇ ਬਿਨਾਂ ਨਹੀਂ ਆ ਸਕਦੀ। ਮਨੁਖਤਾ ਨੇ ਕਈ ਪੱਖਾਂ ਤੋਂ ਤਰੱਕੀ ਕੀਤੀ ਹੈ। ਖਾਸ ਕਰ ਵਿਗਿਆਨ ਵਿਚ ਬੜੀ ਉੱਨਤੀ ਹੁੰਦੀ ਜਾ ਰਹੀ ਹੈ,ਪਰ ਮਨ ਦੀ ਸ਼ਾਂਤੀ ਘਟਦੀ ਜਾ ਰਹੀ ਹੈ, ਤੇ ਸੰਸਾਰ ਦੇ ਅਮਨ ਨੂੰ ਖ਼ਤਰਾ ਵਧਦਾ ਜਾ ਰਿਹਾ ਹੈ। ਕਾਰਣ ਹੈ, ਧਰਮ ਦਾ ਅਭਾਵ ਤੇ ਧਰਮ ਦੀਆਂ ਨੀਹਾਂ ਉਤੇ ਉਸਰੇ ਹੋਏ ਸਦਾਚਾਰਕ ਜੀਵਨ ਦਾ ਘਾਟਾ।

## ਤਿੰਨਾਂ ਗੱਲਾਂ ਦੀ ਸੂਝ ਤੇ ਸੁਮੇਲ–

ਜੇ ਆਪਣੇ ਆਪ ਦੀ ਸੂਝ ਨਹੀਂ, ਜੇ ਆਚਰਣ ਦੀਆਂ ਕੀਮਤਾਂ ਦੀ ਕਦਰ ਨਹੀਂ ਤਾਂ ਕੇਵਲ ਮਾਇਕ ਪਦਾਰਥਾਂ ਤਕ ਪਹੁੰਚ ਤੇ ਇਨ੍ਹਾਂ ਉਤੇ ਕਬਜ਼ੇ ਨਾਲ ਮਨੁਖਤਾ ਨੂੰ ਕੋਈ ਲਾਭ ਨਹੀਂ ਹੋ ਸਕਦਾ। ਆਪੇ ਦੀ ਸੂਝ ਆਚਰਣ ਦੀ ਉਸਾਰੀ ਲਈ ਮੁਢਲਾ ਤੇ ਜ਼ਰੂਰੀ ਕਦਮ ਹੈ ਅਤੇ ਮਨ ਦੀ ਜਿਤ ਇਸ ਦੀ ਟੀਸੀ ਹੈ।

ਮਾਇਕ ਪਦਾਰਥਾਂ ਦੇ ਨਾਲ ਨਾਲ ਹੇਠ ਲਿਖੀਆਂ ਤਿੰਨ ਗੱਲਾਂ ਦੀ ਠੀਕ ਸਮਝ ਤੇ ਇਨ੍ਹਾਂ ਦਾ ਸੁਮੇਲ ਜ਼ਰੂਰੀ ਹੈ–

(੧) ਮਨੁਖ ਦਾ ਰਬ ਨਾਲ ਸੰਬੰਧ।

(੨) ਮਨ ਦਾ ਆਪਣੇ ਆਪ ਨਾਲ ਸੰਬੰਧ

(੩) ਮਨੁਖ ਦਾ ਹੋਰ ਮਨੁਖਾਂ ਤੇ ਜੀਵਾਂ ਨਾਲ ਸੰਬੰਧ।

ਇਨ੍ਹਾਂ ਦੀ ਸਮਝ ਤੇ ਵਰਤੋਂ ਸਦਾਚਾਰ ਹੀ ਤਾਂ ਹੈ। ਮਨੁਖ ਦਾ ਸਮਾਜਕ ਜੀਵਨ ਤਦ ਤਕ ਸਾਂਵਾਂ ਨਹੀਂ ਰਹਿ ਸਕਦਾ ਜਦ ਤਕ ਕਿ ਰਾਜ ਵਿਚ ਨਿਆਂ ਤੇ ਸੁਸ਼ੀਲਤਾ ਨਾ ਹੋਵੇ। ਇਜ ਹੀ ਵਿਅਕਤੀਗਤ ਤੇ ਸਮੂਹਕ ਰੂਪ ਵਿਚ ਜੇ ਇਕ ਦੂਜੇ ਦੇ ਖਿਆਲਾਂ ਬਾਰੇ ਸਤਿਕਾਰ ਤੇ ਸਹਿਨ ਸ਼ਕਤੀ ਦਾ ਅਭਾਵ ਹੈ ਤਾਂ ਵੀ ਅਸ਼ਾਂਤੀ ਹੀ ਹੈ। ਸਮਾਜ ਤੇ ਰਾਜ ਦੇ ਇਹ ਸਾਰੇ ਗੁਣ ਸਦਾਚਾਰ ਹੀ ਸਿਖਾਂਦਾ ਹੈ। ਸਮਾਜ ਦੀ ਹਰ ਪੱਖ ਤੋਂ ਤਰੱਕੀ ਸਦਾਚਾਰ ਅਤੇ ਚੰਗੇ ਆਚਰਨ ਦੀ ਪਰਖ ਤੇ ਨਿਰਭਰ ਹੈ।

## ਚੰਗੇ ਆਚਰਣ ਦੀ ਪਰਖ–

ਪਰ ਸਦਾਚਾਰ ਦੀ ਕਸਵੱਟੀ ਕੀ ਹੈ? ਚੰਗੇ ਆਚਰਣ ਲਈ

ਕੀ ਪਧਰ ਮਿਥਿਆ ਜਾ ਸਕਦਾ ਹੈ ? ਹਰ ਮਨੁਖ ਦੇ ਜ਼ਾਤੀ ਤੇ ਮਨੁਖਾਂ ਦੇ ਜਮਾਤੀ ਕਰਮਾਂ ਦੇ ਠੀਕ ਜਾਂ ਗ਼ਲਤ ਨਿਰਣਾ ਕਰਨ ਲਈ ਧਰਮ ਹੀ ਇਕ ਕਸਵੱਟਾ ਹੈ। ਜੋ ਅਸੀਂ ਧਰਮ ਦੀ ਰੋਸ਼ਨੀ ਵਿਚ ਉਸ ਦਾ ਹੁਕਮ ਮੰਨਕੇ ਕਰਦੇ ਹਾਂ, ਉਹ ਤਾਂ ਠੀਕ ਹੈ ਤੇ ਜੋ ਉਸਦੇ ਭਾਣੇ ਨੂੰ ਸਮਝੇ ਬਿਨਾਂ ਧਾਰਮਕ ਰਹੁ-ਰੀਤਾਂ ਤੇ ਕੀਮਤਾਂ ਦੇ ਉਲਟ ਕਰਦੇ ਹਾਂ ਉਹ ਗ਼ਲਤ ਹੈ। ਜਦ ਤਕ ਅਸੀਂ ਇਸ ਨੇਮ ਤੇ ਅਸੂਲ ਦੇ ਧਾਰਨੀ ਨਹੀਂ ਹੁੰਦੇ ਤੇ ਆਪਣੇ ਜੀਵਨ ਇਸ ਮੁਤਾਬਕ ਨਹੀਂ ਢਾਲਦੇ, ਅਸੀਂ ਜੀਵਨ ਦੀਆਂ ਉਨ੍ਹਾਂ ਟੀਸੀਆਂ ਤੇ ਪੱਧਰਾਂ ਨੂੰ ਨਹੀਂ ਛੁਹ ਸਕਦੇ ਜੋ ਕਿ ਸਾਡੀ ਸਾਂਵੀਂ, ਸੁਖਾਵੀਂ ਤੇ ਉਸਾਰੂ ਜ਼ਿੰਦਗੀ ਲਈ ਜ਼ਰੂਰੀ ਹਨ। ਪਰ ਇਹ ਅਸੂਲ ਅਤੇ ਨੇਮ ਇਕ ਸੱਚਾ ਧਰਮ ਹੀ ਮਿਥ ਸਕਦਾ ਹੈ।

ਜੇ ਕਿਸੇ ਮਨੁਖ ਨੇ ਜੀਵਨ ਦੀਆਂ ਇਨ੍ਹਾਂ ਟੀਸੀਆਂ ਨੂੰ ਛੁਹਣਾ ਹੈ ਤਾਂ ਉਸ ਨੂੰ ਆਪਣੀ ਨਿਤ ਦੀ ਜ਼ਿੰਦਗੀ ਖਾਸ ਵਿਉਂਤ ਵਿਚ ਢਾਲਣੀ ਹੋਏਗੀ। ਇਹੀ ਨਿੱਤ-ਨੇਮ ਹੈ ਤੇ ਇਹੋ ਰਹਿਤ ਹੈ। ਹੋਰ ਕੋਈ ਰਾਹ ਨਹੀਂ। ਇਹ ਨਹੀਂ ਹੋ ਸਕਦਾ ਕਿ ਦਿਨ ਦੀਆਂ ਕੁਝ ਘੜੀਆਂ ਤਾਂ ਇਕ ਵਿਉਂਤ ਨਾਲ ਬਿਤਾ ਲਈਏ ਤੇ ਬਾਕੀ ਦੀਆਂ ਕਿਸੇ ਹੋਰ ਵਿਉਂਤ ਅਨੁਸਾਰ। ਜੀਵਨ ਦਾ ਕੁਝ ਹਿਸਾ ਕਿਸੇ ਨੇਮ ਮੁਤਾਬਕ ਤੇ ਬਾਕੀ ਦਾ ਕਿਸੇ ਹੋਰ ਰਹਿਤ ਅਧੀਨ। ਜੇ ਕੋਈ ਇੰਜ ਸੋਚਦਾ ਹੈ ਤਾਂ ਉਹ 'ਸੁਪਨਿਆਂ ਦੇ ਸੰਸਾਰ' ਵਿਚ ਵਿਚਰ ਰਿਹਾ ਹੈ। ਇਹ ਖਿਆਲ ਉਸ ਦੇ ਜੀਵਨ ਲਈ ਇਕ ਖਤਰਨਾਕ ਭੁਲੇਖਾ ਸਾਬਤ ਹੋਏਗਾ। ਜੀਵਨ-ਸੇਧ ਤਾਂ ਇਕੋ ਹੀ ਹੋਣੀ ਚਾਹੀਦੀ ਹੈ। ਹਰ ਪਲ, ਹਰ ਛਿਨ, ਹਰ ਘੜੀ ਇਕੋ ਹੀ ਸੇਧ ਹੋਣੀ ਚਾਹੀਦੀ ਹੈ। ਸਾਡੇ ਵਿਚਾਰ ਤੇ ਖਿਆਲ, ਆਦਰਸ਼ ਤੇ ਉਦੇਸ਼, ਕੰਮ ਤੇ ਕਰਮ ਸਾਡੇ ਨਿਤ ਦੇ ਜੀਵਨ ਦਾ ਇਕ ਨੇਮ ਹਨ, ਹਿੱਸਾ ਹਨ। ਇਨ੍ਹਾਂ ਦੇ ਆਸਰੇ ਹੀ ਆਚਰਣ ਦੀ ਉਸਾਰੀ ਹੁੰਦੀ ਹੈ ਤੇ ਆਚਰਣ ਹੀ ਸਾਡੇ ਜੀਵਨ-ਚੱਕਰ ਦਾ ਧੁਰਾ ਹੈ।

## ਲੂਕ ਕਮਾਵੈ ਕਿਸ ਤੈ ਜਾ ਵੇਖੈ ਸਦਾ ਹਦੂਰਿ –

ਜਦੋਂ ਮਨੁਖੀ ਮਨ ਧਰਮ ਦੀ ਸੂਝ ਲੈ ਕੇ 'ਸਾਹਿਬ ਦੇ ਹੁਕਮ' ਅਧੀਨ ਹੋ ਤੁਰਦਾ ਹੈ ਤਾਂ ਸਾਰੇ ਹੀ ਕਰਮ ਮਾਲਕ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਹੀ ਹੁੰਦੇ ਜਾਂਦੇ ਹਨ, ਭਾਵੇਂ ਉਹ ਕਰਮ ਮਨੁਖੀ ਅੱਖਾਂ ਸਾਹਮਣੇ ਹਨ ਜਾਂ ਅਖੋਂ ਓਹਲੇ, ਅਚੇਤ ਹਨ ਜਾਂ ਸੁਚੇਤ। ਮਨ ਵਿਚ ਉਸ ਦਾ ਹੁਕਮ ਵਸਾਣ ਨਾਲ ਰਬ ਦੀ ਰਜ਼ਾ ਸਮਝ ਆਉਣ ਲਗਦੀ ਹੈ ਤੇ ਰਬੀ ਭੇਦ ਖੁਲ੍ਹਣ ਲਗਦੇ ਹਨ। ਫਿਰ ਪਰਗਟ ਤਾਂ ਕੀ ਗੁਪਤ ਤੌਰ ਤੇ ਵੀ ਕੁਕਰਮ ਨਹੀਂ ਹੁੰਦੇ। ਕਿਉਂਕਿ ਫਿਰ ਇਹ ਇਹਸਾਸ ਹੁੰਦਾ ਹੈ :–

ਲੂਕਿ ਕਮਾਵੈ ਕਿਸ ਤੈ ਜਾ ਵੇਖੈ ਸਦਾ ਹਦੂਰਿ ॥*

ਇਹ ਸਭ ਕੁਝ ਧਰਮ ਦੇ ਆਸਰੇ ਹੀ ਹੁੰਦਾ ਹੈ। ਸਮਝਣਾ ਤਾਂ ਇਹ ਹੈ ਕਿ ਰਬ ਨੇ ਸਾਨੂੰ ਕਿਸੇ ਚੰਗੇ ਮਨੋਰਥ ਲਈ ਜਨਮ ਦਿਤਾ ਹੈ। ਉਸ ਨੇ ਸਾਨੂੰ ਕੋਈ ਉਚੀ ਸੇਵਾ ਸੌਂਪੀ ਹੈ ਜਿਸ ਦੇ ਅਸੀਂ ਜ਼ਿਮੇਵਾਰ ਹਾਂ। ਅਸੀਂ ਇਹ ਕੰਮ ਨੇਕ-ਨੀਤੀ ਨਾਲ ਤਨੋ ਮਨੋ ਕਰਨਾ ਹੈ। ਦਿਆਨਤਦਾਰੀ ਨਾਲ ਆਪਣੇ ਜੀਵਨ ਨੂੰ ਬਤੀਤ ਕਰਨਾ ਹੈ। ਅਸੀਂ ਇਹ ਅਨੁਭਵ ਕਰੀਏ ਕਿ ਅਸੀਂ ਮਨੁਖਤਾ ਦੀ ਇਕ ਬੜੀ ਵਡੀ ਲੜੀ ਦੇ ਅੰਗ ਹਾਂ।

ਮਨੁਖਾਂ ਨੂੰ ਮਨੁਖਾਂ ਨਾਲ ਮਿਲਾਣ ਲਈ ਮਨੁਖ ਹੀ ਸਾਧਨ ਹਨ। ਹਰ ਮਨੁਖ ਦਾ ਇਹ ਸਮਾਜਕ ਫ਼ਰਜ਼ ਹੈ ਕਿ ਮਨੁਖਾਂ ਨੂੰ ਆਪਸ ਵਿਚ ਮਿਲਾਏ। ਜੋ ਮਨੁਖਾਂ ਨੂੰ ਮਨੁਖਾਂ ਨਾਲੋਂ ਤੋੜਦਾ ਤੇ ਪਾੜਦਾ ਹੈ, ਉਹ ਆਪਣੇ ਫ਼ਰਜ਼ ਦੀ, ਸਦਾਚਾਰ ਦੀ ਤੇ ਧਰਮ ਦੀ ਪਛਾਣ ਨਹੀਂ ਕਰਦਾ। ਇਹੋ ਜਿਹਾ ਖੁਦਗ਼ਰਜ਼ ਆਪਣੇ ਮਤਲਬ ਲਈ, ਵਕਤੀ ਤੌਰ ਤੇ ਭਾਵੇਂ ਸਫਲ ਹੋ ਜਾਏ, ਜੀਵਨ ਵਿਚ ਸਦੀਵੀ ਖੇੜਾ ਤੇ ਕਾਮਯਾਬੀ ਹਾਸਲ ਨਹੀਂ ਕਰ ਸਕਦਾ। ਸਮਾਜ ਵਿਚ ਖੇੜਾ ਤੇ ਹੁਲਾਸ ਲਿਆਣਾ ਸਾਡਾ ਹਰ ਇਕ

---

*ਸਿਰੀ ਰਾਗੁ ਮ: ੫, ਪੰਨਾ ੪੮।

ਦਾ ਫਰਜ਼ ਹੈ, ਪਰ ਸੁਆਰਥੀ ਪੁਰਸ਼ ਇਸ ਵਿਚ ਰੁਕਾਵਟ ਬਣਦੇ ਹਨ।

ਅਫ਼ਸੋਸ ਤਾਂ ਇਹ ਹੈ ਕਿ ਸੁਆਰਥੀ ਲੋਕ ਸਦਾਚਾਰ ਦੀਆਂ ਕੀਮਤਾਂ ਨੂੰ ਠੀਕ ਨਾ ਸਮਝ ਕੇ ਆਚਰਣ ਨੂੰ ਉਹੋ ਜਿਹੀ ਐਨਕ ਲਾ ਕੇ ਵੇਖਦੇ ਹਨ ਜਿਸ ਨਾਲ ਕਿ ਉਨ੍ਹਾਂ ਦਾ ਅਪਣਾ ਮਤਲਬ ਪੂਰਾ ਹੋ ਜਾਏ। ਜੇ ਹਰ ਸੁਆਰਥੀ ਆਪਣਾ ਘਰ ਪੂਰਾ ਕਰਨ ਲਈ ਧਰਮ ਤੇ ਆਚਰਣ ਦੇ ਵਖ ਵਖ ਭਾਵ ਕਢੀ ਤੁਰੀ ਜਾਏ ਤਾਂ ਇਨ੍ਹਾਂ ਦਾ ਕੋਈ ਐਸਾ ਪਧਰ ਨਹੀਂ ਮਿਥਿਆ ਜਾ ਸਕਦਾ ਜੋ ਸਭ ਨੂੰ ਸਵੀਕਾਰ ਹੋਵੇ। ਇੰਜ ਤਾਂ ਜਦ ਕਿਸੇ ਨੂੰ ਅਪਣਾ ਸੁਆਰਥ ਪੂਰਾ ਹੁੰਦਾ ਦਿੱਸੇਗਾ ਤਾਂ ਹੀ ਉਹ ਧਰਮ ਤੇ ਆਚਰਣ ਦੀਆਂ ਕੀਮਤਾਂ ਨੂੰ ਕਬੂਲੇਗਾ,ਨਹੀਂ ਤਾਂ ਨਹੀਂ।

## ਜ਼ਾਤੀ ਤੇ ਜਮਾਤੀ ਜੀਵਨ ਵਿਚ ਅੰਤਰ—

ਅਸਾਂ ਜ਼ਾਤੀ ਤੇ ਜਮਾਤੀ ਜੀਵਨ ਵਿਚ ਬੜਾ ਅੰਤਰ ਪੈਦਾ ਕਰ ਰਖਿਆ ਹੈ। ਨਿਜੀ ਤੇ ਘਰੋਗੀ ਜੀਵਨ ਵਿਚ, ਵਪਾਰਕ ਕੰਮ ਕਾਰ ਤੇ ਨਿਤ ਦੀ ਜ਼ਿੰਦਗੀ ਵਿਚ ਸੁਮੇਲ ਨਹੀਂ। ਅਸਾਂ ਸ਼ਖਸੀ ਜ਼ਿੰਦਗੀ ਕੌਮੀ ਜ਼ਿੰਦਗੀ ਤੋਂ ਵਖਰੀ ਸਮਝੀ ਹੋਈ ਹੈ। ਘਰ ਤੋਂ ਲੈ ਕੇ ਸਮਾਜ ਦੇ ਹੋਰ ਹਿੱਸਿਆਂ ਵਿਚ ਸਾਡੇ ਜੀਵਨ ਦੇ ਵਖ ਵਖ ਖੇਤਰਾਂ ਵਿਚ ਇਤਨਾ ਅਨਜੋੜ ਹੈ ਕਿ ਅਸਾਂ ਅਡ ਅਡ ਕੰਮਾਂ ਲਈ ਜੀਵਨ ਦੀਆਂ ਅਡ ਅਡ ਕੀਮਤਾਂ ਬਣਾ ਰਖੀਆਂ ਹਨ। ਸਾਡੇ ਘਰੋਗੀ ਜੀਵਨ ਤੇ ਕੌਮੀ ਜੀਵਨ ਨੂੰ ਆਪਸ ਵਿਚ ਮਿਲਾਣ ਲਈ ਕੋਈ ਕੇਂਦਰੀ ਜਜ਼ਬਾ ਜਾਂ ਸਾਂਝੀ ਸ਼ਕਤੀ ਨਹੀਂ। ਅਸੀਂ ਘਰ ਵਿਚ ਕੁਝ ਹੋਰ ਹਾਂ, ਬਜ਼ਾਰ ਵਿਚ ਕੁਝ ਹੋਰ। ਅੰਦਰੋਂ ਕੁਝ ਹੋਰ ਹਾਂ, ਬਾਹਰੋਂ ਕੁਝ ਹੋਰ। ਭੈੜੇ ਹੁੰਦੇ ਹੋਏ ਭੀ ਚੰਗਾ ਅਖਵਾਣਾ ਚਾਹੁੰਦੇ ਹਾਂ। ਜ਼ਾਤੀ ਤੇ ਜਮਾਤੀ ਜੀਵਨ ਦਾ ਇਹ ਅੰਤਰ ਜਦ ਤਕ ਦੂਰ ਨਹੀਂ ਹੁੰਦਾ ਤਦ ਤਕ ਸਦਾਚਾਰਕ ਮੇਲ ਮਿਲਾਪ ਕਠਿਨ ਹੈ।

## ਰਾਜਨੀਤੀ ਤੇ ਸਦਾਚਾਰ –

ਜ਼ਾਤੀ ਤੇ ਜਮਾਤੀ ਜ਼ਿੰਦਗੀ ਦੇ ਅੰਤਰ ਤੋਂ ਇਲਾਵਾ ਆਰਥਕ ਬਖੇੜੇ ਵੀ ਹਨ। ਪਰ ਅਜੋਕੀ ਰਾਜਨੀਤੀ ਨੇ ਤਾਂ ਇਨ੍ਹਾਂ ਬਖੇੜਿਆਂ ਨਾਲੋਂ ਭੀ ਵਧ ਕਈ ਪਰਕਾਰ ਦੇ ਮਸਲੇ ਖੜੇ ਕਰ ਦਿਤੇ ਹਨ। ਰਾਜਨੀਤੀ ਕਈ ਗਲਾਂ ਦੀ ਸੂਝ ਤਾਂ ਦੇਂਦੀ ਹੈ, ਪਰ ਅਜ ਆਮ ਲੋਕਾਂ ਦੇ ਮਨਾਂ ਤੇ ਇਹ ਪਰਭਾਵ ਹੈ ਕਿ ਜਿਵੇਂ 'ਜੰਗ ਤੇ ਪਿਆਰ ਵਿਚ ਸਭ ਯੋਗ ਅਯੋਗ ਗਲਾਂ ਠੀਕ ਹਨ' ਇਵੇਂ ਹੀ 'ਸਿਆਸਤ ਵਿਚ ਭੀ ਸਭ ਚਲਦਾ ਹੈ।' ਜਾਂ 'ਸਿਆਸਤ ਵਿਚ ਧਰਮ ਦਾ ਕੀ ਦਖ਼ਲ?' ਇਹ ਇਕ ਐਸਾ ਗ਼ਲਤ ਪਰਚਾਰ ਹੈ ਜਿਸ ਦੇ ਭਿਆਨਕ ਸਿੱਟੇ ਨਿਕਲ ਸਕਦੇ ਹਨ। ਧਰਮ ਦਾ ਜੀਵਨ ਦੇ ਹਰ ਪਹਿਲੂ ਨਾਲ ਸੰਬੰਧ ਹੈ ਤੇ ਰਾਜਨੀਤੀ ਨਾਲ ਵੀ। ਧਰਮ ਦਾ ਸਦਾਚਾਰ ਬਨਾਣ ਵਿਚ ਵਡਾ ਹਥ ਹੈ, ਪਰ ਅਜ ਦੀਆਂ ਗ਼ਲਤ ਰਾਜਨੀਤਕ ਕੀਮਤਾਂ ਸਦਾਚਾਰ ਨੂੰ ਸੱਟ ਮਾਰਦੀਆਂ ਹਨ।

ਚੋਣਾਂ ਵਿਚ ਕੀ ਕੁਝ ਨਹੀਂ ਹੁੰਦਾ? ਲੋਕਾਂ ਦੀ ਸੇਵਾ ਦਾ ਢੰਡੋਰਾ ਪਿੱਟਿਆ ਜਾਂਦਾ ਹੈ। ਉਮੀਦਵਾਰਾਂ ਦੀ ਉਪਮਾ ਤੇ ਵਡਿਆਈ ਕੀਤੀ ਜਾਂਦੀ ਹੈ। ਉਨ੍ਹਾਂ ਨੂੰ ਕੁਰਬਾਨੀ ਦਾ ਪੁਤਲਾ ਤੇ ਸਦਾਚਾਰ ਦਾ ਨਮੂਨਾ ਪਰਗਟ ਕਰ ਕੇ ਵੋਟਾਂ ਮੰਗੀਆਂ ਜਾਂਦੀਆਂ ਹਨ, ਪਰ ਨਾਲ ਹੀ ਜਿਤ ਪ੍ਰਾਪਤ ਕਰਨ ਲਈ ਚੋਣ ਸੰਗਰਾਮ ਵਿਚ ਸ਼ਰਾਬ ਤੇ ਪੈਸੇ ਵੰਡੇ ਜਾਂਦੇ ਹਨ। ਕੋਈ ਵਿਰਲਾ ਉਮੀਦਵਾਰ ਚੋਣਾਂ ਮਗਰੋਂ ਜਿਤ ਪ੍ਰਾਪਤ ਕਰਕੇ ਲੋਕਾਂ ਦੀ ਸੇਵਾ, ਵੋਟਰਾਂ ਪ੍ਰਤੀ ਆਪਣੇ ਫਰਜ਼ ਤੇ ਆਪਣੀ ਉੱਚ ਪਦਵੀ ਦੇ ਸਤਿਕਾਰ ਤੇ ਇਤਬਾਰ ਦੀ ਪਛਾਣ ਕਰਦਾ ਹੈ। ਇਹ ਠੀਕ ਹੈ ਕਿ ਵੋਟਰਾਂ ਵਿਚੋਂ ਬਹੁ-ਗਿਣਤੀ ਅਨਪੜ੍ਹਾਂ ਦੀ ਹੀ ਹੈ, ਪਰ ਵੇਖਣਾ ਤਾਂ ਇਹ ਹੈ ਕਿ ਉਨ੍ਹਾਂ ਦਾ ਆਚਰਣ ਕਿਹੋ ਜਿਹਾ ਹੈ। ਅਸਾਂ ਇਹ ਭੀ ਦੇਖਣਾ ਹੈ ਕਿ ਉਮੀਦਵਾਰਾਂ ਵਿਚੋਂ ਕਿਤਨੇ ਪੜ੍ਹੇ-ਲਿਖੇ ਹਨ। ਪਰ ਵਧੇਰੇ ਧਿਆਨ ਗੋਚਰਾ ਸੁਆਲ ਚਾਰ ਅਖਰਾਂ ਦਾ ਨਹੀਂ, ਆਚਰਣ ਦਾ ਹੈ। ਜਦ ਤਕ ਸਾਡੀ ਸਿਆਸਤ ਆਚਰਣ ਦੀਆਂ ਬੁਨਿਆਦਾਂ ਤੇ ਨਹੀਂ ਉਸਰਦੀ

ਤਕ ਤਕ ਸਰਕਾਰੀ ਢਾਂਚਾ, ਰਿਸ਼ਵਤ, ਲਿਹਾਜ਼ਦਾਰੀ, ਛਲ-ਫਰੇਬ ਤੇ ਵਿਤਕਰਿਆਂ ਤੋਂ ਆਜ਼ਾਦ ਨਹੀਂ ਹੋ ਸਕਦਾ।

## ਧਾਰਮਕ ਸੰਸਥਾਵਾਂ ਤੇ ਰਾਜਨੀਤੀ—

ਇਹ ਗਲ ਸਾਡੀਆਂ ਧਾਰਮਕ ਸੰਸਥਾਵਾਂ ਦੀਆਂ ਚੋਣਾਂ ਤੇ ਤਾਂ ਹੋਰ ਭੀ ਜ਼ਿਆਦਾ ਢੁਕਦੀ ਹੈ। ਧਾਰਮਕ ਸੰਸਥਾਵਾਂ ਦੇ ਪ੍ਰਬੰਧ ਲਈ ਮੁਖੀਆਂ ਦੀਆਂ ਚੋਣਾਂ ਜੇ ਅਧਾਰਮਕ ਸਾਧਨਾਂ ਦੁਆਰਾ ਹੋਣ ਜਾਂ ਅਜੇਹੇ ਵਿਅੱਕਤੀ ਚੁਣੇ ਜਾਣ, ਜਿਨ੍ਹਾਂ ਨੂੰ ਧਰਮ ਦੇ ਮੁਢਲੇ ਅਸੂਲਾਂ ਦਾ ਵੀ ਪਤਾ ਨਾ ਹੋਵੇ ਤੇ ਜੋ ਇਸ ਨੂੰ ਵਰਤ ਕੇ ਸਿਆਸੀ ਖੇਤਰ ਵਿਚ ਕੋਈ ਪਦਵੀ ਹੀ ਪ੍ਰਾਪਤ ਕਰਨਾ ਚਾਹੁੰਦੇ ਹੋਣ ਤਾਂ ਫਿਰ ਧਰਮ ਦੀ ਥਾਂ ਅਧਰਮ ਜਾਂ ਦੂਜੇ ਸ਼ਬਦਾਂ ਵਿਚ ਸਦਾਚਾਰ ਦੀ ਥਾਂ ਵਿਭਚਾਰ ਹੀ ਫੈਲੇਗਾ। ਅਸਾਂ ਧਰਮ ਨੂੰ ਰਾਜਨੀਤੀ ਤੋਂ ਨਹੀਂ ਰਾਜਨੀਤੀ ਦੀ ਭੈੜੀ ਵਰਤੋਂ ਤੋਂ ਬਚਾਣਾ ਹੈ

ਜੋ ਸਜਣ ਚੁਣੇ ਜਾਂਦੇ ਹਨ ਉਨ੍ਹਾਂ ਦੇ ਮੋਢਿਆਂ ਤੇ ਜ਼ਿਮੇਵਾਰੀਆਂ ਆਂਦੀਆਂ ਹਨ। ਜੇ ਉਹ ਪੇਟ-ਪੂਜ ਹਨ, ਵਢੀ-ਖੋਰ ਹਨ, ਆਚਰਣ-ਹੀਣ ਹਨ ਤਾਂ ਉਹ ਸੁਆਰਥੀ ਹਨ, ਉਨ੍ਹਾਂ ਤੋਂ ਲੋਕ-ਸੇਵਾ ਦੀ ਆਸ ਨਹੀਂ ਹੋ ਸਕਦੀ। ਚਾਹੀਦਾ ਤਾਂ ਇਹ ਹੈ ਕਿ ਸਾਡੇ ਲੀਡਰ, ਮੁਖੀ ਤੇ ਚੁਣੇ ਹੋਏ ਮੈਂਬਰ ਮਨੁਖਤਾ ਦੀ ਇਕ ਮਿਸਾਲ ਹੋਣ। ਉਨ੍ਹਾਂ ਦੇ ਬੋਲ ਤੇ ਕਰਮ ਦੂਜਿਆਂ ਨੂੰ ਉਤਸ਼ਾਹ ਤੇ ਚਾਨਣ ਦੇਣ। ਉਨ੍ਹਾਂ ਦਾ ਨਿਤ ਦਾ ਜੀਵਨ ਨਿਆਂ, ਸੇਵਾ ਤੇ ਭਗਤੀ-ਭਾਵ ਦੀ ਮਿਸਾਲ ਹੋਵੇ। ਇਹ ਗੁਣ ਹਨ ਜੋ ਵਖ ਵਖ ਵਿਅਕਤੀਆਂ ਨੂੰ ਮਨੁਖੀ ਲੈਣ-ਦੇਣ ਤੇ ਆਮ ਵਿਵਹਾਰ ਵਿਚ ਇਕ ਦੂਜੇ ਤੇ ਭਰੋਸਾ ਤੇ ਵਿਸ਼ਵਾਸ਼ ਲਿਆਣ ਤੇ ਇਕ ਦੂਜੇ ਨੂੰ ਮਿਲਵਰਤਣ ਦੇਣ ਵਿਚ ਸਹਾਈ ਹੁੰਦੇ ਹਨ।

ਭੈੜੀ ਨੀਤ, ਕੁਬੋਲ, ਠੱਗੀ, ਧੋਖਾ ਤੇ ਆਚਰਣ ਦੀਆਂ ਹੋਰ

ਅਜੇਹੀਆਂ ਗਿਰਾਵਟਾਂ ਜੋ ਭਾਵੇਂ ਸਾਧਾਰਣ ਹੀ ਦਿਸਦੀਆਂ ਹਨ, ਮਨੁਖਾਂ ਵਿਚ ਇਕ ਦੂਜੇ ਤੇ ਅਵਿਸ਼ਵਾਸ, ਆਪਸ ਵਿਚ ਘਿਰਣਾ ਤੇ ਹੋਰ ਔਗਣ ਉਪਜਾਂਦੀਆਂ ਹਨ। ਗੁਣਾਂ ਤੋਂ ਗੁਣ ਪਰਫੁਲਤ ਹੁੰਦੇ ਹਨ ਤੇ ਔਗੁਣਾਂ ਤੋਂ ਔਗੁਣ ਹੀ ਵਧਦੇ ਹਨ।

## ਸਰਮ ਧਰਮ ਕਾ ਡੇਰਾ ਦੂਰਿ—

ਰਾਜਨੀਤੀ ਦੀ ਭੈੜੀ ਵਰਤੋਂ ਤੇ ਹੋਰ ਆਚਰਣਕ ਗਿਰਾਵਟਾਂ ਕਿਉਂ ਹਨ ? ਇਸ ਲਈ ਕਿ ਸ਼ਰਮ ਤੇ ਹਯਾ ਦਾ ਅਭਾਵ ਹੈ। ਸ਼ਰਮ ਦਾ ਸੰਬੰਧ ਧਰਮ ਨਾਲ ਹੈ। ਜਿਥੇ ਧਰਮ ਹੈ ਉਥੇ ਸ਼ਰਮ ਵੀ ਹੈ ਤੇ ਜਿਥੇ ਧਰਮ ਨਹੀਂ, ਉਥੇ ਸ਼ਰਮ ਨਹੀਂ। ਜੇ ਸ਼ਰਮ ਜਾਂ ਹਯਾ ਨਹੀਂ ਤਾਂ ਬੇਸ਼ਰਮੀ ਤੇ ਬੇ-ਹਯਾਈ ਦਾ ਡੇਰਾ ਹੈ ਤੇ 'ਧਰਮ ਕਾ ਡੇਰਾ ਦੂਰ' ਹੈ। ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸ਼ਰਮ ਤੇ ਧਰਮ ਨੂੰ ਕਈ ਥਾਈਂ ਇਕੱਠਿਆਂ ਹੀ ਰਖਿਆ ਹੈ : 'ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰ* ।' ਤੇ ਇੰਜ ਹੀ 'ਸਰਮ ਧਰਮ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ† ॥' ਕੀ ਅਜ ਵੀ ਕੁਝ ਇਹੋ ਜਹੀ ਹੀ ਹਾਲਤ ਨਹੀਂ ?

## ਵਿਦਿਅਕ ਪ੍ਰਬੰਧ ਵਿਚ ਊਣਤਾਈਆਂ—

ਵਡੀ ਫ਼ਿਕਰ ਵਾਲੀ ਗਲ ਤਾਂ ਇਹ ਹੈ ਕਿ ਸਾਡਾ ਵਿਦਿਅਕ ਪ੍ਰਬੰਧ ਵੀ ਵਿਗੜਿਆ ਪਿਆ ਹੈ। ਜੋ ਪਾੜ੍ਹੇ ਪੜ੍ਹਕੇ ਸਕੂਲਾਂ ਕਾਲਜਾਂ ਤੋਂ ਨਿਕਲ ਰਹੇ ਹਨ, ਉਹ ਸੁਸਤ ਤੇ ਘਟ ਮਿਹਨਤ ਨਾਲ ਵਧ ਲਾਭ ਉਠਾਣ

---

*ਸਲੋਕ ਮ: ੧, ਆਸਾ ਦੀ ਵਾਰ।

†ਤਿਲੰਗ ਮ: ੧, ਪੰਨਾ ੭੨੨।

ਦੀਆਂ ਵਿਉਂਤਾਂ ਅਤੇ ਦੂਜਿਆਂ ਦੇ ਅਧਿਕਾਰਾਂ ਉਤੇ ਛਾਪੇ ਮਾਰਨ ਦੀਆਂ ਦਲੀਲਾਂ ਸੋਚਣ ਵਾਲੇ ਹੁੰਦੇ ਹਨ । ਸਕੂਲਾਂ ਤੇ ਕਾਲਜਾਂ ਦੀ ਪੜ੍ਹਾਈ ਦੇ ਤਰੀਕਿਆਂ ਤੇ ਹੋਰ ਕੰਮ-ਕਾਜ ਦੀਆਂ ਵਿਉਂਤਾਂ ਵਿਚ ਇਤਨੀਆਂ ਊਣਤਾਈਆਂ ਹਨ ਕਿ ਅਸੀਂ ਰਾਜਨੀਤਕ ਤੌਰ ਤੇ ਕੱਚੇ, ਆਰਥਕ ਅਗਿਆਨੀ, ਫਿਲਸਫੇ ਤੇ ਸੱਚੇ ਬਿਬੇਕ ਤੋਂ ਅਨਜਾਣ ਤੇ ਆਤਮਕ ਮੰਡਲਾਂ ਤੋਂ ਕੋਰੇ ਜੁਆਨ, ਹਰ ਸਾਲ ਲੱਖਾਂ ਦੀ ਗਿਣਤੀ ਵਿਚ, ਵਿਸ਼ਵ ਵਿਦਿਆਲਿਆਂ ਵਿਚੋਂ ਕੱਢ ਕੱਢ ਕੇ ਬਾਹਰ ਭੇਜਦੇ ਜਾ ਰਹੇ ਹਾਂ ।

ਹਰ ਘਰ, ਹਰ ਸਕੂਲ ਤੇ ਹਰ ਧਰਮ ਕੇਂਦਰ ਵਿਚ ਇਕ ਪਰੀਵਰਤਨ ਲਿਆਣ ਦੀ ਲੋੜ ਹੈ । ਘਟੋ ਘਟ ਇਸ ਗਲ ਤੇ ਤਾਂ ਹਰ ਸੰਸਥਾ ਵਿਚ ਜ਼ੋਰ ਦੇਣਾ ਜ਼ਰੂਰੀ ਹੈ ਕਿ ਵਕਤ ਦੀ ਕਦਰ, ਫ਼ਰਜ਼ ਦੀ ਪਛਾਣ ਤੇ ਨੇਕ ਤਰੀਕਿਆਂ ਨਾਲ ਕਮਾਈ ਕੀਤੀ ਜਾਏ । ਸਾਨੂੰ ਅਜ ਇਕ ਸ਼ਕਤੀ-ਸ਼ਾਲੀ, ਉਸਾਰੂ ਤੇ ਅਗਵਾਈ ਦੇਣ ਵਾਲੇ ਆਚਰਣ ਦੀ ਲੋੜ ਹੈ ।

ਆਚਰਣ ਦੀ ਨੀਂਹ ਘਰ ਤੋਂ ਰਖੀ ਜਾਂਦੀ ਹੈ । ਮਾਂ ਦਾ ਦੁਧ ਚੁੰਘਣ ਸਮੇਂ ਤੋਂ ਹੀ ਬੱਚੇ ਦੇ ਆਚਰਣ ਦੀ ਉਸਾਰੀ ਹੋਣ ਲਗਦੀ ਹੈ । ਚੰਗੇ ਆਚਰਣ ਲਈ ਸ਼ੁਰੂ ਤੋਂ ਜ਼ਬਤ ਤੇ ਸਾਧਨਾ ਦੀ ਲੋੜ ਹੈ ।

## ਸਾਡੀ ਨਿਤ ਦੀ ਅਰਦਾਸ—

'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਸਿਖੀ ਦਾ ਆਦਰਸ਼ ਹੈ । ਵਾਹਿਗੁਰੂ ਦੀ ਫ਼ਤਹਿ ਲਈ ਖ਼ਾਲਸੇ ਨੂੰ ਵਿਸ਼ੇਸ਼ ਆਚਰਣ ਦੀ ਲੋੜ ਹੈ । ਇਸੇ ਆਚਰਣ ਉਸਾਰੀ ਲਈ ਸਿਖ ਹਰ ਰੋਜ਼ ਆਪਣੀ ਅਰਦਾਸ ਵਿਚ ਕੁਝ ਗੁਣਾਂ ਦੀ ਮੰਗ ਕਰਦਾ ਹੈ । ਉਹ ਗੁਣ ਹਨ : ਸਿਖੀ ਦਾਨ, ਨਾਮ ਦਾਨ, ਬਿਬੇਕ ਦਾਨ, ਵਿਸਾਹ ਦਾਨ, ਰਹਿਤ ਤੇ ਭਰੋਸਾ

ਦਾਨ, ਮਨ ਨੀਵਾਂ, ਮਤ ਉਚੀ ਤੇ ਚੰਗਿਆਂ ਦੀ ਸੰਗਤ, 'ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੈ' ਆਦਿ। ਇਸ ਯਾਚਨਾ ਤੇ ਤਰਲੇ ਪਿਛੇ ਇਹ ਵਿਸ਼ਵਾਸ਼ ਤੇ ਭਰੋਸਾ ਹੈ ਕਿ ਵਾਹਿਗੁਰੂ ਸਾਡੇ ਤੇ ਤੁਠਕੇ ਇਨ੍ਹਾਂ ਗੁਣਾਂ ਦੀ ਮਿਹਰ ਕਰੇਗਾ। ਇਨ੍ਹਾਂ ਗੁਣਾਂ ਵਿਚ ਗੁੰਦੇ ਹੋਏ ਉਚੇ ਆਚਰਣ ਦੁਆਰਾ ਹੀ 'ਵਾਹਿਗੁਰੂ ਜੀ ਕੀ ਫਤਹਿ' ਦੇ ਆਦਰਸ਼ ਵਲ ਵਧ ਸਕਣ ਦੀ ਸੰਭਾਵਨਾ ਹੋ ਸਕਦੀ ਹੈ।

## ਆਚਰਣ ਦੀਆਂ ਸਿਖਰਾਂ—

'ਸਰਬਤ ਦਾ ਭਲਾ' ਆਚਰਣ ਦਾ ਸਿਖਰ ਹੈ। ਇਸ ਵਿਚ ਪਰਮਾਤਮਾ ਦਾ ਭਾਣਾ ਮੰਨਣ ਦਾ ਅਮਲੀ ਪਰਗਟਾਵਾ ਹੈ। ਇਸ ਅਵਸਥਾ ਤੇ ਤਾਂ ਉਸ ਆਤਮਕ ਸੰਬੰਧ ਦੀ ਪ੍ਰਾਪਤੀ ਹੋ ਜਾਂਦੀ ਹੈ ਜੋ ਹੇਠ ਲਿਖੀ ਤੁਕ ਵਿਚ ਅੰਕਿਤ ਹੈ :

'ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ'* ॥

ਜੇ ਇਹ ਅਵਸਥਾ ਹੈ ਤਾਂ ਮਨ ਚੜ੍ਹਦੀਆਂ ਕਲਾਂ ਵਿਚ ਵਿਚਰਦਾ ਹੈ। ਹਰ ਪਾਸੇ ਤੇ ਸਭਨਾਂ ਵਿਚ ਪਿਆਰਾ ਹੀ ਦਿਸਦਾ ਹੈ। ਭਾਣੇ ਵਿਚ ਮਗਨ, ਸੇਵਾ ਤੇ ਸਿਮਰਨ ਵਿਚ ਮਸਤ, ਮਨੁਖ ਇਹੋ ਅਨੁਭਵ ਕਰਦਾ ਹੈ ਕਿ ਉਸ ਦਾ ਵੈਰੀ ਕੋਈ ਨਹੀਂ ਹੈ :

ਬਿਸਰਿ ਗਈ ਸਭ ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਇਹ ਸੁਮਤਿ ਸਾਧੂ ਤੇ ਪਾਈ ॥ ੨ ॥

---

*ਆਸਾ ਮ: ੫, ਪੰਨਾ ੪੦੦।

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥੮॥*

ਕੁਝ ਇਹੋ ਜਹੀ ਹੀ ਅਵਸਥਾ ਸੀ ਭਾਈ ਘਨੱਈਆ ਜੀ ਦੀ। ਗੁਰੂ ਜੀ ਨੇ ਪੁਛਿਆ– 'ਕਿਉਂ ਭਾਈ ਜੀ! ਸ਼ਕਾਇਤ ਹੈ ਕਿ ਤੁਸੀਂ ਵੈਰੀਆਂ ਨੂੰ ਭੀ ਜਲ ਛਕਾਉਂਦੇ ਹੋ?' ਭਾਈ ਘਨੱਈਆ ਜੀ ਦਾ ਉਤਰ ਸੀ: 'ਦੀਨਾਂ ਦੇ ਨਾਥ ਸਤਿਗੁਰੂ ਜੀ! ਮੈਂ ਤਾਂ ਆਪ ਦੇ ਸਿਵਾਏ ਕਿਸੇ ਹੋਰ ਨੂੰ ਜਲ ਨਹੀਂ ਛਕਾਂਦਾ। ਸਭ ਪਾਸੇ ਮੈਨੂੰ ਆਪ ਹੀ ਦਿਸ ਰਹੇ ਹੋ। ਤੁਹਾਡੀ ਕਿਰਪਾ ਦੁਆਰਾ ਮੈਨੂੰ ਕੋਈ ਵੈਰੀ ਨਹੀਂ ਦਿਸਦਾ।'

ਇਹ ਆਚਰਣ ਦਾ ਸਿਖਰ ਹੈ। ਪਰ ਓਟ ਤੇ ਆਸਰਾ ਹੈ ਸਤਿਗੁਰੂ ਦਾ। ਟੇਕ ਹੈ ਨਾਮ। ਇਛਾ ਇਹੋ ਹੈ ਕਿ ੧ ੳ ਦੀ ਉਪਾਸ਼ਨਾ ਹੋਵੇ। ਏਕਤਾ ਦੀ ਪੂਜਾ ਹੋਵੇ। ਉਹ ਜੋ ਅਨੇਕ ਹੈ ਫਿਰ ਏਕ ਹੈ ਉਹੀ ਚਾਰ ਚੁਫੇਰੇ ਨਜ਼ਰੀ ਆਵੇ। ਉਸ ਵਿਚ ਵਿਚਰੀਏ, ਉਸ ਵਿਚ ਥੀਵੀਏ ਤੇ ਉਸੇ ਵਿਚ ਲੀਨ ਹੋ ਜਾਈਏ। ਇਹ ਹੈ ਇਕ ਦੀ ਪੂਜਾ ਤੇ ਏਕਤਾ ਦੇ ਅਮਲੀ ਜੀਵਨ ਰਾਹੀਂ ਇਕ ਤੇ ਏਕਤਾ ਦੀ ਫਤਹਿ ਦੀ ਯਾਚਨਾ। ਪਰ ਇਸ ਲਈ ਧੁਰਾ ਨਾਮ ਹੈ।

ਨਾਮ ਵਾਲਾ ਜੀਵਨ, ਨਾਮ ਦੀ ਚੜ੍ਹਦੀ ਕਲਾ ਵਿਚ ਵਿਚਰ ਰਿਹਾ ਜੀਵਨ ਕਿਹੋ ਜਿਹਾ ਹੁੰਦਾ ਹੈ? ਇਹ ਹੈ ਗੁਰੂ ਸਾਹਿਬਾਂ ਵਾਲਾ ਜੀਵਨ। ਨਾਮ ਦੀ ਕਮਾਈ ਵਾਲਾ ਜੀਵਨ ਉਹੀ ਹੈ ਜੋ ਪੰਜਾਂ ਪਿਆਰਿਆਂ ਤੇ ਹੋਰ ਸ਼ਹੀਦਾਂ ਵਾਂਗ ਗੁਰੂ ਜੀ ਦੇ ਦਰਸਾਏ ਮਾਰਗ ਤੇ ਤੁਰ ਕੇ ਬਤੀਤ ਕੀਤਾ ਜਾਏ। ਨਾਮ ਵਾਲਾ ਜੀਵਨ ਹੀ ਸੱਚੀ ਕਮਾਈ ਵਾਲਾ ਜੀਵਨ ਹੈ। 'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ।'† ਦਾ ਭਾਵ ਇਹੋ ਹੈ। ਤਾਹੀਓਂ ਤਾਂ ਸਾਡੀ ਅਰਦਾਸ ਹੈ ਕਿ ਸਭ ਨੂੰ ਨਾਮ ਦੀ ਪ੍ਰਾਪਤੀ

*ਕਾਨੜਾ ਮ: ੫, ਪੰਨਾ ੧੨੯੯।

†ਸਲੋਕ ਮ: ੧, ਆਸਾ ਦੀ ਵਾਰ।

ਹੋਵੇ ਤੇ ਸਭ ਚੜ੍ਹਦੀ ਕਲਾ ਵਿਚ ਵਿਚਰਨ ਤੇ ਫਿਰ ਸਭ ਉਸਦੇ ਭਾਣੇ ਵਿਚ ਰਹਿਣ। ਇਸੇ ਵਿਚ ਸਰਬਤ ਦਾ ਭਲਾ ਹੈ।

'ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬਤ ਦਾ ਭਲਾ ॥'

ਸੱਚੇ ਦਿਲੋਂ "ਸਰਬਤ ਦਾ ਭਲਾ' ਮੰਗਣਾ ਤੇ ਇਸ ਲਈ ਤਾਣ ਲਾਣਾ ਆਚਰਣ ਦੀਆਂ ਸਿਖਰਾਂ ਨੂੰ ਛੂਹਣਾ ਹੈ। 'ਸਰਬਤ ਦਾ ਭਲਾ' ਮੰਗਣ ਵਾਲਾ ਤੇ ਇਸ ਸੂਝ ਨੂੰ ਵਰਤੋਂ ਵਿਚ ਲਿਆਣ ਵਾਲਾ ਮਨੁਖ ਫਿਰ ਕਿਸੇ ਦਾ ਬੁਰਾ ਨਹੀਂ ਚਿਤਵਦਾ। ਉਹ 'ਮਿਠਬੋਲੜਾ' ਹੋ ਜਾਂਦਾ ਹੈ। ਕਰਮਾਂ ਦੁਆਰਾ ਪਰਉਪਕਾਰੀ, ਸੇਵਾ ਤੇ ਕੁਰਬਾਨੀ ਦਾ ਪੁਤਲਾ ਬਣ ਜਾਂਦਾ ਹੈ। ਉਹ ਫਿਰ ਦੂਜਿਆਂ ਲਈ ਇਕ ਮਿਸਾਲ ਹੋ ਕੇ ਚਮਕਣ ਲਗਦਾ ਹੈ। ਇਹੋ ਜਿਹਾ ਪਰਉਪਕਾਰੀ ਜੀਵ ਸਦਾਚਾਰ ਦੇ ਉਸ ਉਚੇ ਪਧਰ ਤੇ ਪੁਜ ਜਾਂਦਾ ਹੈ ਜਿਥੇ 'ਮੈਂ' ਨਹੀਂ 'ਤੂੰ' ਦੀ ਖੇਡ ਹੈ। ਜਿਥੇ 'ਤੇਰਾ ਤੇਰਾ' ਦਾ ਹੀ ਅਲਾਪ ਹੈ। ਜਿਥੇ 'ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ'* ਤੇ 'ਤੇਰਾ ਕੀਆ ਮੀਠਾ ਲਾਗੈ'† ਵਾਲੀ ਅਵਸਥਾ ਹੁੰਦੀ ਹੈ।

## ਪੂਰਨ-ਮਨੁਖ ਬਣਨ ਦੀ ਲੋੜ—

ਸਿਖ ਧਰਮ ਰੁੱਖਾ-ਫਿੱਕਾ ਧਰਮ ਨਹੀਂ। ਇਹ ਨਿਰਾ ਕਿਸੇ ਦਾਰਸ਼ਨਿਕ ਸਿਧਾਂਤ ਦਾ ਕਲਪਿਤ ਧਰਮ ਨਹੀਂ। ਇਸ ਨੇ ਤਾਂ ਜੀਵਨ ਜਾਚ ਤੇ ਜੀਵਨ ਫ਼ਲਸਫ਼ਾ ਸਿਖਾਇਆ ਹੈ। ਸਿਖ ਪੰਥ ਨਿਰਾ ਬੌਧਿਕ ਗਿਆਨ ਗ੍ਰਹਿਣ ਕਰਨ ਜਾਂ ਵੇਖਣ ਸੁਣਨ ਲਈ ਹੀ ਨਹੀਂ, ਸਗੋਂ ਇਕ ਖਾਸ ਚਲਨ ਲਈ ਮਾਰਗ ਹੈ। ਇਹ ਜੀਵਨ-ਜਾਚ ਦਸਣ ਲਈ ਗੁਰੂ ਨਾਨਕ

---

*ਸਲੋਕ ਕਬੀਰ ਜੀ, ਪੰਨਾ ੧੩੭੫

†ਆਸਾ ਮਃ ੫, ਪੰਨਾ ੩੯੪

ਦੇਵ ਜੀ ਨੇ ਲੋਕ-ਭਾਸ਼ਾ ਵਿਚ ਬਾਣੀ ਰਚੀ। ਆਪ ਨੇ ਸੰਗੀਤ ਰਾਹੀਂ ਉੱਚੇ ਤੋਂ ਉੱਚੇ ਭਾਵ ਤੇ ਡੂੰਘੇ ਤੋਂ ਡੂੰਘੇ ਵਿਚਾਰ ਸਿੱਧੇ ਸਾਦੇ ਤੇ ਆਮ ਪਧਰ ਦੇ ਦ੍ਰਿਸ਼ਟਾਂਤ ਦੇ ਕੇ ਸਮਝਾਏ ਤੇ ਉਨ੍ਹਾਂ ਤੇ ਅਮਲ ਕਰਨ ਦੀ ਪ੍ਰੇਰਨਾ ਕੀਤੀ। ਗੁਰੂ ਨਾਨਕ ਦੇਵ ਜੀ ਦਾ ਜੀਵਨ ਫ਼ਲਸਫ਼ਾ ਬੜਾ ਸਾਦਾ ਤੇ ਸਪਸ਼ਟ ਹੈ। ਇਸ ਵਿਚ ਪੇਚਦਾਰ ਸਿਧਾਂਤ ਨਹੀਂ। ਇਹ ਤਰਕ ਵਿਤਰਕ, ਦਲੀਲ-ਬਾਜ਼ੀ ਤੇ ਅਡੰਬਰਾਂ ਤੋਂ ਰਹਿਤ ਹੈ। ਇਸ ਵਿਚ ਜੀਵਨ ਤੇ ਜਗਤ ਨੂੰ ਨੈਤਕਿ ਤੇ ਅਧਿਆਤਮਕ ਦ੍ਰਿਸ਼ਟੀ-ਕੋਣ ਤੋਂ ਵੇਖਣ, ਸਮਝਣ, ਪਰਖਣ, ਸੁਧਾਰਣ ਤੇ ਗ੍ਰਹਣ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਮਨੁਖ ਨੂੰ ਸੱਚਾ ਜੀਵਨ ਆਦਰਸ਼ ਦਸ ਕੇ ਬਾਰ ਬਾਰ ਚੰਗੇ ਆਚਰਣ ਤੇ ਜ਼ੋਰ ਦਿਤਾ ਹੈ। ਪੂਰਨ-ਮਨੁਖ ਬਣਨ ਦੀ ਜੁਗਤ ਸਿਖਾਈ ਹੈ, ਜਿਸ ਨੂੰ ਸਮਝਣ ਤੇ ਦ੍ਰਿੜ੍ਹ ਕਰਨ ਦੀ ਲੋੜ ਹੈ।

ਗੁਰੂ ਸਾਹਿਬਾਂ ਦੀ ਨਜ਼ਰ ਵਿਚ ਮਨੁਖਤਾ ਦਾ ਮੂਲ ਨਿਰੇ ਗਿਆਨ ਤੇ ਘੁੰਤਰਾਂ ਤੋਂ ਕਿਤੇ ਵਧੇਰੇ ਉੱਚਾ ਸੀ। ਉਹ ਤਾਂ ਮਨੁਖ ਨੂੰ ਮਨੁਖੀ ਕੀਮਤਾਂ ਸਮਝਾਣਾ ਚਾਹੁੰਦੇ ਸਨ। ਉਨ੍ਹਾਂ ਸੰਸਾਰ ਦੀ ਅਸਾਰਤਾ ਤੋਂ ਸਾਵਧਾਨ ਹੋਕੇ ਜੀਵਨ ਨੂੰ ਪਾਪ-ਰਹਿਤ ਬਣਾਨ ਦਾ ਉਪਰਾਲਾ ਕੀਤਾ। ਇਸੇ ਧਰਤੀ ਤੇ ਇਸੇ ਜਾਮੇ ਵਿਚ, ਸਾਕ ਨਾਤਿਆਂ ਵਿਚ ਵਿਚਰਦੇ ਹੋਏ, ਯਥਾਰਥ ਜੀਵਨ ਜੀਉਂਦੇ ਹੋਏ ਅਨੰਦ ਮਾਣਨ ਦਾ ਤਰੀਕਾ ਦਸਿਆ। ਇਸ ਸਾਰੀ ਜੀਵਨਜਾਚ ਦੀ ਵਲਗਣ ਆਚਰਣ ਵਿਚ ਰਖਕੇ ਇਸਨੂੰ ਸੁਰਖਿਅਤ ਕੀਤਾ। ਇਸ ਸਾਰੇ ਜੀਵਨ-ਚੱਕਰ ਦਾ ਧੁਰਾ ਸਦਾਚਾਰ ਹੀ ਦਰਸਾਇਆ, ਜਿਸ ਨੂੰ ਪ੍ਰਾਪਤ ਕਰਨ ਲਈ ਨਾਮ, ਗੁਰਬਾਣੀ ਤੇ ਸੰਗਤ ਤੇ ਜ਼ੋਰ ਦਿਤਾ।

## ਨਿਰਮਲ ਬੁਧੀ, ਨਿਰਮਲ ਮਨ ਤੇ ਨਿਰਮਲ ਕਰਮ—

ਗੁਰੂ ਜੀ ਨੇ ਪੁਰਾਤਨ ਉਕਤੀਆਂ ਜੁਗਤੀਆਂ ਤੇ ਜੰਤਰਾਂ ਮੰਤਰ ਦੇ ਗੁਲਾਮ ਬਣਨ ਦੀ ਥਾਂ ਸੁਤੰਤਰ ਰਹਿਕੇ ਬੁਧੀ ਨੂੰ ਸੁਰਜੀਤ, ਹਿਰਦੇ ਨੂੰ

ਨਿਰਮਲ ਤੇ ਆਚਰਣ ਨੂੰ ਉੱਚਾ ਰੱਖਣ ਦੀ ਸਾਧਨਾ ਦਸੀ। ਨਿਰਮਲ ਜੀਵਨ ਨਿਰਮਲ ਬੁਧੀ ਦੇ ਆਸਰੇ ਹੀ ਹੋ ਸਕਦਾ ਹੈ; ਪਰ ਨਿਰਮਲ ਬੁਧੀ ਦੀ ਪ੍ਰਾਪਤੀ ਨਿਰਮਲ ਮਨ ਦੁਆਰਾ, ਉਸ ਦੀ ਉਪਾਸ਼ਨਾ ਤੋਂ ਮਿਲਦੀ ਹੈ ਜੋ ਸਦਾ ਨਿਰਮਲ ਹੈ। ਨਿਰ-ਵਿਕਾਰ ਤੇ ਨਿਰਦੋਸ਼ ਜੀਵਨ, ਹਉਮੈ ਤੇ ਦਵੈਤ ਰਹਿਤ ਮਨ ਬਣਾਂਦਾ ਹੈ, ਜਿਸ ਵਿਚੋਂ ਸ਼ਰਧਾ ਤੇ ਭਗਤੀ ਨੂੰ ਪਕੇਜ ਮਿਲਦੀ ਹੈ।

ਸਿਖ ਧਰਮ ਵਿਚ ਪਦਾਰਥਕ ਵਿਗਿਆਨ ਨਾਲੋਂ ਅਧਿਆਤਮਕ ਗਿਆਨ ਦਾ ਦਰਜਾ ਉਚਾ ਹੈ, ਪਰ ਇਸ ਤੋਂ ਭੀ ਉਚੇਰਾ ਹੈ ਚੰਗਾ ਆਚਰਣ, ਨੇਕ ਚਲਣ। ਭੌਤਿਕਵਾਦ 'ਦੂਜਾ ਭਾਇ' ਜਗਾਂਦਾ ਹੈ ਤੇ ਮਨੁਖ ਨੂੰ ਮਨਮੁਖ ਤੇ ਮਾਦਾ-ਪ੍ਰਸਤ ਬਣਾਂਦਾ ਹੈ। ਇੰਜ ਫਿਰ ਆਚਰਣ ਦੀਆਂ ਕੀਮਤਾਂ ਦੀ ਸਹੀ ਸਮਝ ਨਹੀਂ ਰਹਿੰਦੀ। ਮਾਇਆ ਦੀ ਦੌੜ ਤੇ ਮਾਇਕ ਪਦਾਰਥਾਂ ਦੀ ਜਾਂ ਸੰਪਤੀ ਪਕੜ ਸਚੇ ਜੀਵਨ ਦਾ ਆਦਰਸ਼ ਨਹੀਂ। ਜੀਵਨ ਲਈ ਮਾਇਆ ਦੀ ਲੋੜ ਹੈ ਪਰ ਮਾਇਆ ਨਿਸ਼ਾਨਾ ਜਾਂ ਉਦੇਸ਼ ਨਹੀਂ, ਸਾਧਨ ਹੀ ਹੈ। ਆਦਰਸ਼ ਤਾਂ ਹੈ ਸਦੀਵੀ ਅਨੰਦ। ਇੰਜ ਕਈ ਵੇਰੀ ਮਾਇਆ ਤੋਂ ਵਿਛੜ ਕੇ, ਦੌਲਤ ਵਾਰ ਕੇ ਜਾਂ ਕਿਸੇ ਪਦਵੀ ਜਾਂ ਸਰੀਰ ਦੀ ਕੁਰਬਾਨੀ ਦੇ ਕੇ ਵੀ ਅਨੰਦ ਮਿਲਦਾ ਹੈ। ਜੀਵਨ ਦਾ ਸਹੀ ਨਿਸ਼ਾਨਾ ਤਾਂ ਸੱਚਾ ਨਾਮ ਰੂਪੀ ਅੰਮ੍ਰਿਤ ਹੈ। ਇਕ-ਰਸ, ਇਕ-ਸੁਰ ਹੋ ਕੇ ਅੰਮ੍ਰਿਤ ਦੀ ਪ੍ਰਾਪਤੀ ਸਮਦਰਸੀ ਹੋਣ ਲਈ ਜ਼ਰੂਰੀ ਹੈ। ਜੀਵਨ ਦਾ ਇਹ ਆਦਰਸ਼ ਧਰਮ ਹੀ ਪੂਰਾ ਕਰਦਾ ਹੈ ਤੇ ਇਸ ਤੋਂ ਉੱਚਾ ਹੋਰ ਕਿਹੜਾ ਧਰਮ ਹੈ ਜੋ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਦ੍ਰਿੜ੍ਹ ਕਰਾਇਆ ਹੈ :

'ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥'

ਲੋੜ ਨਿਰਮਲ ਬੁਧੀ, ਨਿਰਮਲ ਮਨ ਤੇ ਨਿਰਮਲ ਕਰਮਾਂ ਦੀ ਹੈ।

ਉਪਰਲੀ ਸਾਰੀ ਵਿਚਾਰ ਤੋਂ ਸਪਸ਼ਟ ਹੈ ਕਿ ਸਿਖ ਧਰਮ ਸੱਚੇ

ਆਚਰਣ ਦਾ ਧਰਮ ਹੈ, ਜਿਸ ਦੀ ਉਸਾਰੀ ਧਰਮ ਦੀਆਂ ਨੀਹਾਂ ਉਤੇ ਹੈ।

ਇਸ ਧਰਮ ਦਾ ਅਧਿਐਨ, ਵਿਸ਼ਲੇਸ਼ਣ ਤੇ ਨਿਸਚੇ ਭਰਪੂਰ ਅਮਲ ਮਨ ਤੇ ਜੰਮੀ ਮੈਲ ਨੂੰ ਲਾਹ ਕੇ ਗੁਰੂ-ਕਲਪਨਾ ਨੂੰ ਹਲੂਣਾ ਦੇਕੇ ਮਾਨਸਕ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕਟ ਦਿੰਦਾ ਹੈ। ਇੰਜ ਮਨ ਤੇ ਬੁਧੀ ਸਚ ਦੇ ਮੰਡਲ ਵਿਚ ਵਿਚਰਨ ਲਗਦੇ ਹਨ। ਸਿਖੀ ਦਾ ਸਹੀ ਗਿਆਨ ਤੇ ਸੱਚਾ ਅਮਲ ਮਨੁਖੀ ਚੇਤਨਾ ਵਿਚ ਸੱਚੇ ਤੇ ਸੁਚੇ ਜੀਵਨ ਆਦਰਸ਼ ਲਈ ਤਾਂਘ ਪੈਦਾ ਕਰ ਦੇਂਦਾ ਹੈ, ਜਿਸ ਵਿਚ ਉਤਸ਼ਾਹ ਤੇ ਖੇੜਾ ਹੁੰਦਾ ਹੈ। ਗੁਰਬਾਣੀ ਇਸ ਗਲ ਦੀ ਗਵਾਹ ਹੈ ਤੇ ਸਿਖੀ ਦਾ ਇਤਿਹਾਸ ਇਸ ਗਲ ਦਾ ਸਬੂਤ ਕਿ ਗੁਰੂ ਸਾਹਿਬ ਤੇ ਸਿਖ ਧਰਮ ਦੇ ਸਚੇ ਧਾਰਨੀ ਕਈ ਸਿਖ, ਸਚ ਲਈ ਆਵਾਜ਼ ਉਠਾਂਦੇ ਰਹੇ ਤੇ ਸਚੇ ਆਚਰਣ ਦੀ ਇਕ ਅਜੇਹੀ ਮਿਸਾਲ ਪੇਸ਼ ਕਰਦੇ ਰਹੇ ਜਿਸ ਦੀ ਹਰ ਕਿਸੇ ਨੇ ਪਰਸੰਸਾ ਕੀਤੀ, ਇਥੋਂ ਤਕ ਕਿ ਵਿਰੋਧੀਆਂ ਨੇ ਵੀ ਸ਼ਲਾਘਾ ਕੀਤੀ। ਕਾਜ਼ੀ ਨੂਰ ਮੁਹੰਮਦ ਨੇ ਕਿਹਾ : 'ਇਹ 'ਕੁਤੇ' (ਸਿੱਖ) ਸਚੇ ਤੇ ਸੁਚੇ ਆਚਰਣ ਵਾਲੇ ਹਨ। ਇਹ ਕਦੇ ਝੂਠ ਨਹੀਂ ਬੋਲਦੇ।'

## ਧਰਮ ਦਾ ਧੁਰਾ ਨਾਮ—

ਅਜੇਹੇ ਉੱਚੇ ਚਲਨ ਵਾਲੇ ਸਿਖ,ਨੇਕ ਕਮਾਈ ਨਾਲ ਹੀ ਬਣੇ। ਨੇਕ ਕਮਾਈ ਕੀ ਹੈ ? ਧਰਮ ਦੀਆਂ ਲੀਹਾਂ ਤੇ ਤੁਰਨਾ ਨੇਕ ਕਮਾਈ ਹੈ। ਪਰ ਧਰਮ ਦਾ ਧੁਰਾ ਹੈ, 'ਨਾਮ'। ਉਸ ਦਾ ਨਾਮ ਜੋ ਸਦਾ ਸਤਿਨਾਮ ਹੈ।

ਪਾਪ ਦੂਰ ਕਰਨ ਲਈ ਤੇ ਪੁੰਨ ਖੱਟਣ ਲਈ ਧਰਮ ਜ਼ਰੂਰੀ ਹੈ। ਧਰਮ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਨਾਮ ਹੀ ਪਾਪ ਧੋਂਦਾ ਹੈ। ਨਾਮ ਹੀ ਮੁਖ ਸਾਧਨ ਹੈ ਜਿਸ ਦੁਆਰਾ ਪਾਪ ਤੇ ਪੁੰਨ ਦੀ ਪਛਾਣ ਹੋ ਸਕਦੀ ਹੈ।

ਜੇਕਰ ਕਿਸੇ ਮਨੁਖ ਨੂੰ ਤਿਲ ਭਰ ਭੀ ਸੱਚੇ ਨਾਮ ਦੀ ਪ੍ਰਾਪਤੀ ਹੋ ਜਾਵੇ ਤਾਂ ਸਮਝੋ ਉਸ ਦੇ ਭਾਣੇ ਤੀਰਥ ਯਾਤਰਾ, ਤਪ ਸਾਧਨਾ, ਦਯਾ ਤੇ ਦਾਨ ਸਭ ਹੋ ਗਏ। ਇਸ ਨਾਮ ਨੂੰ ਅਸਾਂ ਵਿਚਾਰਨਾ, ਸੁਣਨਾ, ਮੰਨਣਾ ਤੇ ਦਿਲੋਂ ਪਿਆਰ ਕਰਨਾ ਹੈ। ਇਸ ਨਾਲ ਸਾਡੇ ਪਾਪ ਅੰਦਰੋਂ ਅੰਦਰ ਪਵਿਤਰ ਆਤਮਾ ਦੇ ਤੀਰਥ ਉਤੇ ਧੋਤੇ ਜਾਣਗੇ ਅਤੇ ਪੁੰਨ ਆ ਕੇ ਵਾਸਾ ਕਰ ਲੈਣਗੇ। ਪਰ ਬਿਨਾਂ ਅਮਲੀ ਸ਼ੁਭ ਕਮਾਈ ਦੇ ਭਗਤੀ ਹੋ ਨਹੀਂ ਸਕਦੀ। ਇੰਜ ਜੋ ਜੋ ਨੇਕੀ ਕਰੀਦੀ ਹੈ ਉਸ ਨੂੰ ਰੱਬ ਵਲੋਂ ਹੀ ਹੁੰਦੀ ਮੰਨ ਕੇ, ਹਉਮੈ ਦੂਰ ਰਹਿੰਦੀ ਹੈ। ਭਗਤੀ ਤੋਂ ਬਿਨਾਂ, ਨੇਕ ਹੁੰਦਿਆਂ ਭੀ ਹਉਮੈ ਤੇ ਹੰਕਾਰ ਦੇ ਪੈਦਾ ਹੋਣ ਦਾ ਅੰਦੇਸ਼ਾ ਹੁੰਦਾ ਹੈ। ਨੇਕੀ ਕਰਕੇ ਇਹ ਹੀ ਕਹਿਣਾ ਹੈ ਕਿ ਮੇਰੇ ਵਿਚ ਜੇ ਕੋਈ ਚੰਗਿਆਈ ਹੈ ਤਾਂ ਇਹ ਉਸ ਦੀ ਆਪਣੀ ਕਿਰਪਾ ਹੈ, ਮੈਥੋਂ ਜੇ ਕੋਈ ਚੰਗਿਆਈ ਹੁੰਦੀ ਹੈ ਤਾਂ ਇਹ ਸਭ ਉਸ ਦੀ ਹੀ ਵਡਿਆਈ ਹੈ। ਇੰਜ ਮਨ ਵਿਚ ਨੇਕੀ ਦੇ ਨਾਲ ਨਾਲ ਹਉਮੈ ਦੀ ਥਾਂ ਨਿੰਮਰਤਾ ਪ੍ਰਵੇਸ਼ ਕਰਦੀ ਹੈ। ਇਹ ਸਚਾਈ ਦ੍ਰਿੜ੍ਹ ਹੋ ਜਾਂਦੀ ਹੈ ਕਿ - 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥'*

## ਧਰਮ ਦੀ ਕਿਰਤ—

ਪਰ ਇਕ ਹੋਰ ਗਲ ਸਮਝਣੀ ਭੀ ਬਹੁਤ ਜ਼ਰੂਰੀ ਹੈ। ਉਹ ਇਹ ਕਿ ਨਿਰਾ ਨਾਮ ਹੀ ਧਰਮੀ ਨਹੀਂ ਬਣਾ ਦੇਂਦਾ, ਇਸ ਲਈ ਧਰਮ ਦੀ ਕਿਰਤ ਭੀ ਅਤਿ ਲੋੜੀਂਦੀ ਹੈ। 'ਨਾਮ ਜਪਣਾ, ਧਰਮ ਦੀ ਕਿਰਤ ਕਰਨਾ ਤੇ ਵੰਡ ਛਕਣਾ' ਸਿਖ ਧਰਮ ਦੇ ਅਜੇਹੇ ਮੁਢਲੇ ਤੇ ਜ਼ਰੂਰੀ ਅਸੂਲ ਹਨ, ਜਿਨ੍ਹਾਂ ਦਾ ਆਪੋ ਵਿਚ ਡੂੰਘਾ ਸੰਬੰਧ ਹੈ; ਜੋ ਕਿ ਲਾਜ਼ਮ ਮਲਜ਼ੂਮ ਹਨ। ਨਾਮ ਜਪਣ ਲਈ ਧਰਮ ਦੀ ਕਿਰਤ ਤੇ ਵੰਡ ਕੇ ਛਕਣਾ ਜ਼ਰੂਰੀ ਹਨ।

---

*ਸਲੋਕ ਮ. ੧, ਆਸਾ ਦੀ ਵਾਰ

ਗੁਰੂ ਜੀ ਨੇ ਮੰਤਰਾਂ, ਕਰਾਮਾਤਾਂ, ਭੇਖਾਂ ਤੇ ਯੋਗ ਆਸਣਾਂ ਆਦਿ ਨੂੰ ਨਹੀਂ ਅਪਣਾਇਆ, ਸਗੋਂ ਮਨੁਖ ਦੀ ਉੱਨਤੀ ਦੀ ਨੀਂਹ ਉਸ ਦੇ ਆਪਣੇ ਆਚਰਣ ਉਤੇ ਰਖੀ ਹੈ। ਜ਼ਿੰਦਗੀ ਇਕ ਘੋਲ ਹੈ। ਇਸ ਵਿਚ ਚੰਗੇ ਮੰਦੇ ਦਾ ਫੈਸਲਾ ਤੁਰਤ ਹੀ ਕਰਨਾ ਪੈਂਦਾ ਹੈ। ਯੋਗ ਜਾਂ ਅਯੋਗ ਰਸਤਿਆਂ ਦਾ ਫੈਸਲਾ ਅਮਲੀ ਜੀਵਨ ਵਿਚ ਪਲੋ ਪਲੀ ਕਰਨਾ ਹੁੰਦਾ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਆਚਰਣ ਬਣਿਆ ਹੋਵੇ, ਜੇ ਨੇਕੀ ਸੁਭਾ ਦਾ ਇਕ ਅੰਗ ਬਣ ਗਈ ਹੋਵੇ। ਇਸ ਆਚਰਣ ਦੀ ਮਜ਼ਬੂਤ ਨੀਂਹ ਲਈ ਜ਼ਰੂਰੀ ਹੈ: ਨੇਕ ਕਮਾਈ। ਧਰਮ ਦੀ ਕਿਰਤ ਵਿਚ ਕਈ ਗੁਣ ਛੁਪੇ ਪਏ ਹਨ। ਇਸ ਨਾਲ ਸਚ, ਦ੍ਰਿੜ੍ਹਤਾ, ਧੀਰਜ, ਵਿਸ਼ਵਾਸ, ਨਿਰਭੈਤਾ, ਭਾਣਾ ਮੰਨਣ ਦਾ ਬਲ, ਚੜ੍ਹਦੀ ਕਲਾ ਆਦਿ ਕਈ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। ਇਸੇ ਤਰ੍ਹਾਂ ਵੰਡ ਛਕਣ ਵਿਚ ਦਿਆਲਤਾ, ਪਰਉਪਕਾਰ, ਸੇਵਾ, ਕੁਰਬਾਨੀ ਆਦਿ ਜਿਹੇ ਗੁਣ ਛੁਪੇ ਪਏ ਹਨ। ਇਹ ਸਾਰੇ ਗੁਣ ਚੰਗਾ ਆਚਰਣ ਬਣਾਂਦੇ ਹਨ।

## ਨਾਮ ਤੇ ਆਚਰਣ—

ਨਾਮ ਸਿਮਰਨ ਉਤਮ ਕਿਰਿਆ ਹੈ, ਪਰ ਆਚਰਣ ਵੀ ਤਾਂ ਉਤਨਾ ਹੀ ਜ਼ਰੂਰੀ ਹੈ। ਵਾਸਤਵ ਵਿਚ ਨਾਮ ਸਿਮਰਨ ਉਚੇ ਆਚਰਣ ਬਿਨਾਂ ਹੋ ਹੀ ਨਹੀਂ ਸਕਦਾ। ਕਿਉਂਕਿ ਸਿਮਰਨ ਨਿਰੀ ਜੀਭ ਨਾਲ ਸਤਿਨਾਮੁ ਕਹਿਣ ਦੀ ਕਿਰਿਆ ਹੀ ਤਾਂ ਨਹੀਂ, ਇਹ ਤਾਂ ਉਸ ਨਾਮ ਨੂੰ ਅੰਦਰ ਵਸਾਣਾ ਹੈ, ਉਸ ਦਾ ਬੀਜ ਬੋਣਾ ਹੈ। ਇਸ ਲਈ ਜ਼ਰੂਰੀ ਹੈ ਕਿ ਧਰਤੀ ਵੱਤਰ ਹੋਵੇ ਤੇ ਲੋੜੀਂਦਾ ਵਾਤਾਵਰਨ ਹੋਵੇ ਤੇ ਇਨ੍ਹਾਂ ਦਾ ਹੀ ਸੁਮੇਲ ਤਾਂ ਆਚਰਣ ਹੈ। ਆਚਰਣ ਤੇ ਕਿਰਤ ਦਾ ਬਹੁਤ ਡੂੰਘਾ ਸੰਬੰਧ ਹੈ। ਕਿਰਤ ਚੰਗੀ ਹੈ ਤਾਂ ਆਚਰਣ ਚੰਗਾ ਹੈ, ਕਿਰਤ ਭੈੜੀ ਹੈ ਤਾਂ ਆਚਰਣ ਭੈੜਾ। ਧਰਮ ਦੀ ਕਿਰਤ ਨਾਲ ਧਾਰਮਕ ਆਚਰਣ ਬਣਦਾ ਹੈ ਜੋ ਧਰਮ ਦੀਆਂ ਪੱਕੀਆਂ ਬੁਨਿਆਦਾਂ ਤੇ ਹੋਣ ਕਾਰਣ ਹਰ ਪ੍ਰੀਖਿਆ ਤੇ ਹਰ ਔਕੜ ਸਮੇਂ ਮਨੁਖ ਨੂੰ ਡੋਲਣ ਤੋਂ ਬਚਾਂਦਾ ਹੈ। ਸੱਚਾ, ਸੁੱਚਾ ਤੇ ਪੱਕਾ

ਆਚਰਣ ਚੜ੍ਹਦੀ ਕਲਾ ਪਰਦਾਨ ਕਰਦਾ ਹੈ, ਮਨੁਖ ਨੂੰ ਖੇੜਾ ਤੇ ਹੁਲਾਸ ਦੇਂਦਾ ਹੈ।

ਨਾਮ ਸਿਮਰਨ ਇਕ ਅਜੇਹੀ ਉੱਚੀ ਕਿਰਿਆ ਹੈ ਜਿਸ ਦੁਆਰਾ ਧਿਆਨ ਜਾਂ ਤਵੱਜੋ ਬਾਹਰੋਂ ਅੰਦਰ ਵਲ ਹੁੰਦੀ ਹੈ। ਨਾਮ ਬਾਹਰ ਜਾਂਦੀ ਸੁਰਤ ਨੂੰ ਅੰਤਰ-ਮੁਖ ਕਰਦਾ ਹੈ ਅਤੇ ਧਿਆਨ ਨੂੰ ਸਭ ਪਾਸਿਓਂ ਹੋੜ ਕੇ ਇਕ ਵਲ ਜੋੜਦਾ ਹੈ। ਉਸ ਇਕ ਵਲ, ਜਿਸ ਨੂੰ ਅਸੀਂ ਭੁਲੇ ਹੋਏ ਹਾਂ। ਯਾਦ ਨਾਲ, ਜਾਪ ਨਾਲ, ਸਿਮਰਨ ਨਾਲ ਉਹ ਅੰਦਰੋਂ ਹੀ ਲਖਿਆ ਜਾਣਾ ਹੈ। ਉਹ ਜੋ ਮਨ, ਬੁਧ ਤੇ ਆਤਮਾ ਵਿਚ ਮੌਜੂਦ ਹੈ, ਫਿਰ ਪਰਤੱਖ ਦਿਸਣ ਲਗਦਾ ਹੈ।

ਪਰ ਨਾਮ ਜਪਣਾ ਕੋਈ ਸੌਖੀ ਕਾਰ ਨਹੀਂ। ਇਸ ਲਈ ਗਿਆਨ ਨਾਲੋਂ ਪ੍ਰੇਮ ਤੇ ਸ਼ਰਧਾ ਦੀ ਬਹੁਤੀ ਲੋੜ ਹੈ। ਇਹ ਤਾਂ ਲਿਵ ਤੇ ਲਟਕ ਦੀ ਖੇਡ ਹੈ। ਐਵੇਂ ਤਾਂ ਨਹੀਂ ਕਿਹਾ ਗਿਆ, 'ਹੋਸ਼ਾਂ ਨਾਲੋਂ ਮਸਤੀ ਚੰਗੀ ਰਖਦੀ ਸਦਾ ਟਿਕਾਣੇ।' ਪਰ ਇਹ ਮਸਤੀ ਮਿਲੇ ਕਿਵੇਂ? ਇਹ ਲਟਕ ਲਗੇ ਕਿਥੋਂ? ਇਹ ਲਟਕ ਲਗਣੀ ਹੈ ਸਤਿਗੁਰੂ ਤੋਂ। ਸਤਿਗੁਰੂ ਦੇ ਸ਼ਬਦ ਦੁਆਰਾ, ਗੁਰਬਾਣੀ ਰਾਹੀਂ। ਸ਼ਬਦ ਜਾਂ ਬਾਣੀ ਦੀ ਸੂਝ ਉਸ ਦੀ ਆਪਣੀ ਮਿਹਰ ਦੁਆਰਾ ਹੀ ਹੁੰਦੀ ਹੈ, ਜੇ ਉਹ ਤਰੁਠ ਪਏ ਤਾਂ ਫਿਰ ਤੋਟ ਨਹੀਂ। ਕੋਈ ਵੀ ਸਿਮਰਨ ਨਹੀਂ ਕਰ ਸਕਦਾ ਜੇ ਉਸ ਦੀ ਆਪਣੀ ਬਖਸ਼ਸ਼ ਨਾ ਹੋਵੇ। 'ਸੇ ਸਿਮਰਹਿ ਜਿਨ ਆਪਿ ਸਿਮਰਾਇ।' ਪਰ ਮਿਹਰ ਕਿਵੇਂ ਹੋਵੇ? ਇਸ ਦੀ ਜੁਗਤੀ ਅਗਲੀ ਤੁਕ ਵਿਚ ਦਸੀ ਹੈ ਤੇ ਉਹ ਹੈ 'ਨਾਨਕ ਤਾ ਕੈ ਲਾਗਉ ਪਾਇ।'†

ਇਹ ਦਾਤ ਜਪ, ਤਪ, ਸੰਜਮ ਜਾਂ ਕਿਸੇ ਹੋਰ ਬਾਹਰਲੀ ਕਿਰਿਆ ਜਾਂ ਭੇਖ ਦੁਆਰਾ ਪ੍ਰਾਪਤ ਨਹੀਂ ਹੁੰਦੀ। ਨਾ ਹੀ ਇਸ ਲਈ ਕੋਈ ਵਖਰੀ ਵਿਉਂਤ ਹੈ, ਜਿਸ ਨਾਲ ਕਿਸੇ ਤਰ੍ਹਾਂ ਦੇ ਜ਼ੋਰ ਨਾਲ ਮਿਲ ਜਾਵੇ :–

---

†ਸੁਖਮਨੀ ਸਾਹਿਬ।

ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗ ਲਏ
ਅਕੈ ਕੋਈ ਕਿਹੁ ਦੇਵਾਏ ਏਹ ਹਰਿ ਧਨੁ ਜੋਰਿ ਕੀਤੈ
ਕਿਸੈ ਨਾਲਿ ਨ ਜਾਇ ਵੰਡਾਇਆ ॥*

ਜੇ ਕਿਸੇ ਵਿਉਂਤ ਜਾਂ ਜ਼ੋਰ ਨਾਲ ਨਹੀਂ ਲਭਦਾ ਤਾਂ ਫਿਰ ਕਿਥੋਂ ਲਭਦਾ ਹੈ:

'ਹਰਿ ਧਨੁ ਰਤਨ ਜਵੇਹਰੀ
ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥'*

ਭਾਵ ਇਹ ਕਿ ਇਹ ਹਰਿ ਧਨ ਜਾਂ ਨਾਮ ਜਵਾਹਰਾਂ ਵਾਂਗੂ ਅਮੋਲਕ ਹੈ ਤੇ ਪ੍ਰਮਾਤਮਾ ਤੋਂ ਹੀ ਲਭਦਾ ਹੈ। ਸਤਿਗੁਰੂ ਜੀ ਰੱਬ ਪਾਸੋਂ ਦਿਵਾਉਂਦੇ ਹਨ।

ਪਰ ਨਾਮ ਜਹੀ ਅਮੋਲਕ ਵਸਤੂ ਤਾਂ ਹੀ ਮਿਲ ਸਕਦੀ ਹੈ ਜੇ ਮਨ ਸ਼ੁਧ ਹੋਵੇ। ਮਨ ਨੂੰ ਮਾਂਜਣਾ ਹੈ, ਆਚਰਣ ਨੇਕ ਬਣਾਉਣਾ ਹੈ ਸੰਜਮ ਸਿਖਣਾ ਹੈ। ਇਹ ਸਭ ਕੁਝ ਹੁੰਦਾ ਹੈ , ਨਿਤਨੇਮ ਦੁਆਰਾ, ਸੇਵਾ ਤੇ ਸਿਦਕ ਰਾਹੀਂ , ਪਰਉਪਕਾਰ ਤੇ ਕੁਰਬਾਨੀ ਕਰਕੇ।

ਨਾਮ ਤਾਂ ਇਕ ਰੱਬੀ ਦਾਤ ਹੈ। ਦਾਤਾ ਦਾਤ ਦੇਂਦਾ ਹੈ। ਅਸੀਂ ਤਾਂ ਝੋਲੀ ਅੱਡ ਕੇ ਦਾਤ ਮੰਗਣੀ ਹੈ; ਜਿਸ ਲਈ ਸਾਧਨ ਤਾਂ ਅਰਦਾਸ ਹੈ , ਪਰ ਸ਼ੁਭ ਗੁਣਾਂ ਰਾਹੀਂ ਆਚਰਣ ਦੀ ਉਸਾਰੀ ਇਹ ਅਮੋਲਕ ਦਾਤ ਲੈਣ ਦੀ ਤਿਆਰੀ ਹੈ।

ਇਸ ਤਿਆਰੀ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਜੋ ਕਰਮ ਕੇਵਲ ਕਰਮ ਮਾਤ੍ਰ ਹਨ ਉਹ ਸਭ ਭਰਮ ਹਨ ਤੇ ਤਿਆਗਣੇ ਹਨ, ਪਰ ਜੋ ਕਰਮ, ਧਰਮ ਦੇ ਕਰਮ ਹਨ, ਉਨ੍ਹਾਂ ਨੂੰ ਪਿਆਰ ਕਰਨਾ ਤੇ ਅਪਨਾਣਾ ਹੈ।

ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ ॥†

---

*ਵਾਰ ਬਿਲਾਵਲੁ ਮ: ੪-੯

†ਅਕਾਲ ਉਸਤਤਿ

ਇੰਜ ਹੀ ਫਰਮਾਨ ਹੈ :

ਬਿਨੁ ਭਗਤਿ ਸਕਤਿ ਨਹੀ ਪਰਤ ਪਾਨ ॥
ਬਹੁ ਕਰਤ ਹੋਮ ਅਰ ਜਗ ਦਾਨ ॥
ਬਿਨੁ ਏਕ ਨਾਮ ਇਕ ਚਿਤ ਲੀਨ ॥
ਫੋਕਟੋ ਸਰਬ ਧਰਮਾ ਬਿਹੀਨ ॥*

ਜੀਵਨ ਲਈ ਕਰਮ ਜ਼ਰੂਰੀ ਹਨ, ਪਰ ਧਰਮ ਦੇ ਕਰਮ ਹੀ ਸੱਚੇ ਕਰਮ ਹਨ। ਕਰਮ ਕਾਂਡੀ ਹੋ ਕੇ ਕਰਮ ਕਰਨੇ ਜਾਂ ਕਿਸੇ ਭਰਮ ਵਸ ਕਰਮ ਕਰਨੇ ਬੇਅਰਥ ਹਨ। ਸਚੇ ਓਹੀ ਕਰਮ ਹਨ ਜੋ ਆਚਰਣ ਦੀ ਉਸਾਰੀ ਕਰਨ। ਸਾਈਂ ਤੋਂ ਟੁਟੇ ਰਹਿਕੇ ਕਰਮ ਕਰਨੇ ਭੀ ਕਿਰਿਆ ਮਾਤਰ ਹੀ ਹਨ। ਸਫਲਤਾ ਤਾਂ ਹੈ, ਜੇ 'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ'† ਹੋਵੇ। ਸੁਰਤ ਵਿਚ ਨਾਮ ਵਸਦਾ ਰਹੇ ਤੇ ਸਰੀਰ ਧਰਮ ਦੇ ਕੰਮਾਂ ਵਿਚ ਜੁੜਿਆ ਰਹੇ।

ਇਹੋ ਜਹੀ ਅਵਸਥਾ ਨਾਮ ਤੇ ਆਚਰਣ ਦਾ ਸਿਖਰ ਹੈ। ਧਰਮ ਅਤੇ ਸਦਾਚਾਰ ਦੇ ਇਸ ਸੁਮੇਲ ਨਾਲ ਜੋ ਸਦੀਵੀ ਖੇੜਾ ਤੇ ਅਨੰਦ ਮਿਲਦਾ ਹੈ, ਉਸ ਸਾਹਮਣੇ ਸਾਰੀ ਦੁਨੀਆਂ ਦਾ ਰਾਜ ਹੇਚ ਹੈ ਤੇ ਸੁਰਗਾਂ ਦੀ ਪ੍ਰਾਪਤੀ ਵੀ ਤੁਛ ਹੈ।

---

*ਅਕਾਲ ਉਸਤਤਿ    †ਸਲੋਕ ਪੰਨਾ ੧੩੭੬

ਧਰਮ ਪਰਚਾਰ ਕਮੇਟੀ ਦਾ ਧਾਰਮਿਕ ਮਾਸਕ ਪੱਤਰ

# "ਗੁਰਮਤਿ ਪ੍ਰਕਾਸ਼"

* 'ਗੁਰਮਤਿ ਪ੍ਰਕਾਸ਼' ਇਕ ਐਸਾ ਪਰਚਾ ਹੈ ਜੋ ਨਿਰੋਲ ਗੁਰਬਾਣੀ ਦੇ ਪਰਚਾਰ ਨੂੰ ਮੁਖ ਰਖ ਕੇ ਚਲਾਇਆ ਜਾ ਰਿਹਾ ਹੈ।

* 'ਗੁਰਮਤਿ ਪ੍ਰਕਾਸ਼' ਵਿਚ ਗੁਰ ਇਤਿਹਾਸ, ਸਿਖ ਇਤਿਹਾਸ, ਧਰਮ ਦੇ ਪਰਚਾਰ ਤੇ ਸਿਖ ਕਲਚਰ ਬਾਰੇ ਖੋਜ ਭਰਪੂਰ ਲੇਖ ਛਪਦੇ ਹਨ।

* 'ਗੁਰਮਤਿ ਪ੍ਰਕਾਸ਼' ਦਾ ਕਾਗਜ਼ ਤੇ ਛਪਾਈ ਆਮ ਪਰਚਿਆਂ ਨਾਲੋਂ ਵਧੀਆ ਹੈ।

* 'ਗੁਰਮਤਿ ਪ੍ਰਕਾਸ਼' ਦਾ ਚੰਦਾ ਪਰਚਾਰ ਨੂੰ ਮੁਖ ਰਖ ਕੇ ਬਹੁਤ ਘਟ ਰਖਿਆ ਗਿਆ ਹੈ। ਸਾਲਾਨਾ ਚੰਦਾ ਕੇਵਲ ਪੰਜ ਰੁਪਏ ਹੈ।

* ਜੇ ਤੁਸੀਂ ਹੁਣ ਤਕ 'ਗੁਰਮਤਿ ਪ੍ਰਕਾਸ਼' ਦੇ ਬਕਾਇਦਾ ਗਾਹਕ ਨਹੀਂ ਬਣੇ ਤਾਂ ਅਜ ਹੀ ਚੰਦਾ ਭੇਜ ਕੇ ਹਰ ਮਹੀਨੇ ਇਹ ਪਰਚਾ ਮੰਗਾਓ।

ਮੀਤ ਸਕੱਤਰ, ਧਰਮ ਪਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।






ਪਰਚਾਰ ਹਿਤ ਵਲੋਂ:-

ਧਰਮ ਪਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ।